੧ੴ ਵਾਹਿਗੁਰੂ ਜੀ ਕੀ ਫ਼ਤਹ ॥

# ਨਾਮ ਸੰਬੰਧੀ ਵਿਚਾਰ

ਲਿਖਤ :

ਭਾਈ ਸਾਹਿਬ ਰਣਧੀਰ ਸਿੰਘ




ਮੁੱਲ : 2-50

੧ੴ ਵਾਹਿਗੁਰੂ ਜੀ ਕੀ ਫਤਹ ॥

# ਨਾਮ ਸੰਬੰਧੀ ਵਿਚਾਰ

ਲਿਖਤ

ਭਾਈ ਸਾਹਿਬ ਰਣਧੀਰ ਸਿੰਘ ਜੀ




ਪ੍ਰਕਾਸ਼ਕ

ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ

੨੩-ਜੀ, ਸਰਾਭਾ ਨਗਰ, ਲੁਧਿਆਣਾ

# ਮੁਢਲਾ ਨੋਟ

ਰਸਾਲਾ 'ਪ੍ਰੀਤ ਲੜੀ' ਗਲੇਫਵੇਂ ਢੰਗ ਵਿਚ ਨਾਸਤਕਤਾ ਦਾ ਪਰਚਾਰਕ ਹੈ। ਜਦ ਤੋਂ ਇਹ ਜਾਰੀ ਹੋਇਆ ਹੈ ਓਦੋਂ ਤੋਂ ਹੀ ਇਸ ਨੇ ਨਾਮ-ਬਾਣੀ ਦੇ ਬਰਖ਼ਿਲਾਫ਼ ਲਿਖਣਾ ਜਾਰੀ ਕੀਤਾ ਹੋਇਆ ਹੈ। ਇਸ ਦੀ ਲਿਖਤ ਵਿਚ ਆਪ-ਖੰਡਣੀਆਂ ਦਲੀਲਾਂ ਬਹੁਤ ਹੁੰਦੀਆਂ ਹਨ। ਪਰ ਲੋਕ ਇਸ ਦੇ ਸ਼ਬਦਾਂ ਦੀ ਤੰਗੀਨੀ ਵਿਚ ਉਲਝ ਕੇ ਅਸਲੀਅਤ ਨੂੰ ਪਛਾਨਣ ਤੋਂ ਰਹਿ ਜਾਂਦੇ ਹਨ। ਫ਼ਰਵਰੀ ੧੯੩੮ ਈ: ਵਿਚ ਇਸ ਨੇ ਨਾਮ ਸੰਬੰਧੀ ਭੁਲੇਖਾ-ਪਾਊ ਇਕ ਲੇਖ ਲਿਖਿਆ ਸੀ, ਜੋ ਨਿਰਾ ਹੀ ਗ਼ਲਤ ਸੀ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਇਸ ਦਾ ਉਤਰ ਖਾਲਸਾ ਐਡਵੋਕੇਟ ਅੰਮ੍ਰਿਤਸਰ ਵਿਚ ੧੪ ਜੂਨ ੧੯੩੮ ਈ: ਤੋਂ ਲੈ ਕੇ ੨੩ ਜੁਲਾਈ ੧੯੩੮ ਈ: ਤਕ ਦੇ ਪਰਚਿਆਂ ਅੰਦਰ ੧੭ ਅੰਕਾਂ ਵਿਚ ਦਿਤਾ ਹੈ। ਇਸ ਲੇਖ ਵਿਚ ਨਾਮ ਬਾਣੀ ਦੇ ਸਿਮਰਨ ਦਾ ਫਲ ਅਤੇ ਅਕਾਲ ਪੁਰਖ ਦੀ ਪ੍ਰਾਪਤੀ ਸੰਬੰਧੀ ਗੂੜ੍ਹ ਵਿਚਾਰ ਕੀਤੀ ਗਈ ਹੈ। ਇਸ ਲੇਖ ਨੂੰ ਗੁਰਸਿੱਖੀ ਦੇ ਪਰਚਾਰ ਹਿਤ ਅਤੇ ਰੀਕਾਰਡ ਕਾਇਮ ਰੱਖਣ ਦੇ ਖ਼ਿਆਲ ਨਾਲ ਪੁਸਤਕ ਦੀ ਸ਼ਕਲ ਵਿਚ ਪ੍ਰਕਾਸ਼ਤ ਕੀਤਾ ਹੈ, ਤਾਂਕਿ ਪਾਠਕ ਜਨ ਲਾਭ ਉਠਾਉਣ।

ਨਾਹਰ ਸਿੰਘ ਗਿਆਨੀ

ਗੁੱਜਰਵਾਲ

੧੬ ਸਤੰਬਰ ੧੯੬੬

**ਚੌਥੀ ਵਾਰ ਜੁਲਾਈ ੧੯੯੪**

ਛਾਪਕ :

ਪ੍ਰਿੰਟਵੈਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਨਾਮ ਸੰਬੰਧੀ ਵਿਚਾਰ

(ਨੰ : ੧)

ਕਈ ਸਿੱਖ ਨਿਸਚਿਆਂ ਵਾਲੇ 'ਪ੍ਰੀਤ ਲੜੀ' ਦੇ ਪਾਠਕ 'ਪ੍ਰੀਤ ਲੜੀ' ਦੇ ਐਡੀਟਰ ਪਾਸੋਂ 'ਨਾਮ ਸਿਮਰਨ ਸੰਬੰਧੀ' ਉਸ ਦੇ ਖ਼ਿਆਲ ਜਾਨਣ ਲਈ ਪੁਛਾਂ ਕਰਦੇ ਰਹਿੰਦੇ ਹਨ। ਇਹ ਪਤਾ ਨਹੀਂ ਕਿ ਨਾਮ ਸਿਮਰਨ ਸੰਬੰਧੀ ਉਸ ਦੀ ਪ੍ਰੋੜ੍ਹਤਾ ਚਾਹੁੰਦੇ ਹਨ ਯਾ ਐਵੇਂ ਉਸ ਨੂੰ ਅਜ਼ਮਾਉਂਦੇ ਹਨ ਅਤੇ ਐਡੀਟਰ ਹੋਰੀਂ ਭੀ ਐਵੇਂ ਗੋਲ ਮੋਲ ਵਿੰਗੀ ਟੇਢੀ ਲਿਖਤ ਲਿਖ ਕੇ ਉਨ੍ਹਾਂ ਦੀ ਅੱਖੀਂ ਘੱਟਾ ਪਾਉਂਦੇ ਰਹਿੰਦੇ ਹਨ। 'ਪ੍ਰੀਤ ਲੜੀ' ਦੇ ਲਿਖਾਰੀ ਆਪਣੇ ਆਪ ਨੂੰ ਹਰ-ਫ਼ਨ-ਮੌਲਾ ਸਿੱਧ ਕਰਨ ਲਈ ਉਤਾਵਲੇ ਰਹਿੰਦੇ ਹਨ ਅਤੇ ਜਿਸ ਗੱਲ ਦਾ ਆਪ ਨੂੰ ਰੰਚਕ ਭਰ ਭੀ ਪਤਾ ਨਹੀਂ, ਉਸ ਨਾਮ ਸਿਮਰਨ ਜੈਸੇ ਗੂੜ੍ਹ ਪ੍ਰਮਾਰਥ ਵਿਸ਼ੇ ਉਤੇ ਲੇਖ ਲਿਖਣ ਦਾ ਬਿਰਥਾ ਹੌਸਲਾ ਕਰ ਬੈਠਦੇ ਹਨ। ਇਸ ਤੋਂ ਆਪ ਦੀ ਗਲੇਫੀ ਤੇ ਲਪੇਟਵੀਂ ਲਿਖਤ ਸਿੱਧੇ ਸਾਦੇ ਸਿੱਖ ਜਗਿਆਸੂਆਂ ਅਤੇ ਅੱਲ੍ਹੜ ਨੌਜਵਾਨ ਪੜ੍ਹਾਕੂਆਂ ਨੂੰ ਟਪਲਾ ਦੇ ਜਾਂਦੀ ਹੈ।

ਗੁਰੂ ਸਾਹਿਬਾਨ ਦੇ ਗੁਰਮਤਿ ਗਿਆਨ ਖਜ਼ਾਨੇ ਵਿਚੋਂ ਖੰਸ਼ੇ (ਤਨਕ) ਮਾਤਰ ਤੋਸ਼ਾ ਪ੍ਰਾਪਤ ਕਰਕੇ ਜਿਸ ਕਿਸੇ ਨੂੰ ਗੁਰਮਤਿ ਗਿਆਨ ਦੀ ਰੌਸ਼ਨੀ ਦੁਆਰਾ 'ਨਾਮ' ਤੇ 'ਨਾਮ ਸਿਮਰਨ' ਦਾ ਬੋਧ ਪ੍ਰਾਪਤ ਹੋਇਆ ਹੋਵੇ, ਉਹ ਵਡਭਾਗੇ ਜਨ ਮੁਬਾਰਕ ਹਨ, ਪਰ ਜਿਨ੍ਹਾਂ ਨੂੰ 'ਨਾਮ' ਪ੍ਰਾਪਤ ਨਹੀਂ ਹੋਇਆ ਤੇ ਨਾ ਇਸ ਦੇ 'ਸਿਮਰਨ' ਸੰਬੰਧੀ ਉਨ੍ਹਾਂ ਨੂੰ ਕੁਝ ਪਤਾ ਹੈ ਤੇ ਨਾ ਤਜਰਬਾ ਹੈ, ਉਹ ਜੇ ਆਪਣੇ ਆਪ ਨੂੰ ਹਰ-ਫ਼ਨ ਮੌਲਾ ਸਿੱਧ ਕਰਨ ਲਈ 'ਨਾਮ' ਤੇ 'ਨਾਮ ਸਿਮਰਨ' ਪ੍ਰਥਾਇ ਕੁਝ ਲਿਖਣ ਦਾ ਹੀਆ ਕਰਦੇ

ਹਨ ਤਾਂ ਉਹ ਲੋਕਾਂ ਨੂੰ ਕੋਈ ਲਾਭ ਨਹੀਂ ਪਹੁੰਚਾ ਸਕਦੇ, ਸਗੋਂ ਗੁਮਰਾਹ ਹੀ ਕਰ ਸਕਦੇ ਹਨ। ਇਨ੍ਹਾਂ ਵਿਚੋਂ ਕਈ ਤਾਂ ਐਸੇ ਹਨ ਜੋ ਗੁਰਬਾਣੀ ਦੀਆਂ ਤੁਕਾਂ ਚੁਰਾਇ ਚੁਰਾਇ ਅਰਥਾਂ ਦੇ ਅਨਰਥ ਕਰ ਕੇ ਲੋਕਾਂ ਨੂੰ ਬਹਿਕਾਉਂਦੇ ਹਨ। ਕਈ ਐਸੇ ਹਨ ਜੋ 'ਨਾਮ' ਤੇ 'ਨਾਮ ਸਿਮਰਨ' ਤੋਂ ਕੋਰੇ ਅਣਜਾਣ ਹੁੰਦੇ ਹੋਏ ਭੀ 'ਨਾਮ' ਤੇ 'ਨਾਮ ਸਿਮਰਨ' ਦੀਆਂ ਮਨ-ਘੜਤ ਗੱਲਾਂ ਡੈਫ਼ੀਨੀਸ਼ਨਾਂ (ਤਾਰੀਫ਼ਾ) ਲਿਖ ਲਿਖ ਕੇ, ਸਿਧੇ ਸਾਦੇ ਨੌਜੁਆਨਾਂ ਨੂੰ ਪਰਚਾ ਕੇ, ਆਪਣੇ ਪਿਛੇ ਲਾ ਕੇ, ਆਪਣਾ ਉੱਲੂ ਸਿੱਧਾ ਕਰਦੇ ਹਨ। ਚੁਨਾਂਚਿ 'ਪ੍ਰੀਤ ਲੜੀ' ਦੇ ਲਿਖਾਰੀ ਦੀ ਭੀ 'ਨਾਮ' ਤੇ 'ਨਾਮ ਸਿਮਰਨ' ਸੰਬੰਧੀ ਇਹੋ ਹਾਲਤ ਹੈ।

'ਪ੍ਰੀਤ ਲੜੀ' ਦੇ ਮਹੀਨੇ ਫ਼ਰਵਰੀ ੧੯੩੯ ਈ: ਦੇ ਪਰਚੇ ਵਿਚ 'ਨਾਮ' ਦੀ ਸੁਰਖ਼ੀ ਹੇਠ ਇਕ ਲੇਖ ਪ੍ਰਕਾਸ਼ਤ ਹੋਇਆ ਹੈ, ਜੋ ਨਿਰਾ ਗ਼ਲਤ ਤੇ ਗ਼ਲਤ-ਫ਼ਹਿਮੀ ਫੈਲਾਉਣ ਵਾਲਾ ਹੀ ਨਹੀਂ, ਸਗੋਂ ਦਸਦਾ ਹੈ ਕਿ 'ਪ੍ਰੀਤ ਲੜੀ' ਦੇ ਲਿਖਾਰੀ ਨੂੰ 'ਗੁਰਮਤਿ ਨਾਮ' ਤੇ 'ਗੁਰਬਾਣੀ' ਸੰਬੰਧੀ ਇਤਨੀ ਵੀ ਗਿਆਤ ਨਹੀਂ ਜਿਤਨੀ ਕਿ ਮਾਂਹ ਦੇ ਦਾਣੇ-ਪਰ ਸਫ਼ੈਦੀ ਹੁੰਦੀ ਹੈ, ਏਸ ਲਈ ਸਿੱਖ ਜਨਤਾ ਨੂੰ ਗ਼ਲਤ-ਫ਼ਹਿਮੀ ਤੋਂ ਬਚਾਉਣ ਲਈ ਏਸ ਲੇਖ ਦੀ ਛਾਣ-ਬੀਣ ਕਰਨੀ ਅਤੀ ਜ਼ਰੂਰੀ ਪ੍ਰਤੀਤ ਹੋਈ। ਸੋ ਏਸ ਲੇਖ ਪਰ ਹੇਠ ਲਿਖੇ ਅਨੁਸਾਰ ਗੁਰਬਾਣੀ ਦੀ ਰੋਸ਼ਨੀ ਵਿਚ ਵਿਚਾਰ ਕੀਤੀ ਜਾਂਦੀ ਹੈ:-

(੧) 'ਪ੍ਰੀਤ ਲੜੀ' ਮਹੀਨਾ ਫ਼ਰਵਰੀ ੧੯੩੯ ਈ:, ਸਫ਼ਾ ੨੨, ਕਾਲਮ.੨ ਵਿਚ ਲਿਖਿਆ ਹੈ:-"ਜਿਨ੍ਹਾਂ ਨੇ ਨਾਮ ਸਿਮਰਨ ਦਾ ਅਰਥ ਇਹ ਸਮਝਿਆ ਹੈ ਕਿ ਇਹ ਨਾਮ ਕਿਸੇ ਹਸਤੀ ਦਾ ਹੈ, ਉਹ ਹਸਤੀ ਉਨ੍ਹਾਂ ਦੇ ਸਿਮਰਨ ਨੂੰ ਸੁਣਦੀ ਹੈ, ਪ੍ਰਸੰਨ ਹੁੰਦੀ ਹੈ ਤੇ ਮਿਹਰ ਵਿਚ ਆ ਕੇ ਸਿਮਰਨ ਵਾਲੇ ਦੀਆਂ ਭਉਣੀਆਂ ਪੂਰੀਆਂ ਕਰਦੀ ਹੈ, ਉਨ੍ਹਾਂ ਨੇ ਆਪਣੇ ਗਰੰਥਾਂ ਦੀ ਸਿਖਿਆ ਨੂੰ ਚੰਗੀ ਤਰ੍ਹਾਂ ਘੋਖਿਆ ਨਹੀਂ।"

'ਪ੍ਰੀਤ ਲੜੀ' ਦੀ ਇਹ ਲਿਖਤ ਗੁਰਬਾਣੀ ਦੇ ਆਸ਼ੇ ਤੋਂ ਉਲਟ ਤੇ ਗ਼ਲਤ-ਬਿਆਨੀ ਵਾਲੀ ਹੀ ਨਹੀਂ, ਸਗੋਂ ਉਨ੍ਹਾਂ ਪਰ ਮਖ਼ੌਲ ਉਡਾਇਆ

ਹੈ ਜੋ ਨਾਮ ਪਰ ਸ਼ਰਧਾ ਰਖਦੇ ਹਨ, ਜੋ ਨਾਮ ਨੂੰ ਕਿਸੇ ਹਸਤੀ ਦਾ ਨਾਮ ਸਮਝਦੇ ਹਨ, ਜਿਹੜੇ ਨਿਸਚਾ ਰਖਦੇ ਹਨ ਕਿ ਉਹ ਹਸਤੀ ਉਨ੍ਹਾਂ ਦੇ ਸਿਮਰਨ ਨੂੰ ਸੁਣਦੀ ਹੈ ਤੇ ਸੁਣ ਕੇ ਪ੍ਰਸੰਨ ਹੁੰਦੀ ਹੈ ਤੇ ਮਿਹਰਾਂ ਵਿਚ ਆ ਕੇ ਉਨ੍ਹਾਂ ਦੀਆਂ ਭਉਣੀਆਂ ਪੂਰੀਆਂ ਕਰਦੀ ਹੈ। ਏਥੇ ਹੀ ਬੱਸ ਨਹੀਂ, ਸਗੋਂ ਏਸ ਲਿਖਤ ਦੁਆਰਾ ਲਿਖਾਰੀ ਨੇ ਗੁਰਮਤਿ-ਦਰਸਾਈ ਅਕਾਲ ਪੁਰਖ ਦੀ ਹਸਤੀ ਅਤੇ 'ਨਾਮ ਸਿਮਰਨ' ਵਾਲੇ ਗੁਰਮਤਿ ਅਸੂਲ ਉੱਤੇ ਭੀ ਮਖ਼ੌਲ ਉਡਾਇਆ ਹੈ।

ਗੁਰਬਾਣੀ ਵਿਚ ਅਨੇਕਾਂ ਹੀ ਪ੍ਰਮਾਣ ਐਸੇ ਹਨ ਜਿਨ੍ਹਾਂ ਤੋਂ ਸਾਫ਼ ਜ਼ਾਹਰ ਹੈ ਕਿ ਅਕਾਲ ਪੁਰਖ ਆਪਣੇ ਭਗਤਾਂ ਦੀਆਂ ਭਉਣੀਆਂ ਪੂਰੀਆਂ ਕਰਦਾ, ਅਰਦਾਸਾਂ ਬੇਨਤੀਆਂ ਸੁਣਦਾ ਤੇ ਸੁਣ ਕੇ ਪ੍ਰਸੰਨ ਹੁੰਦਾ ਹੈ ਤੇ ਮੇਹਰਾਂ ਵਿਚ ਆਉਂਦਾ ਹੈ। ਜਿਹਾ ਕਿ :-

(ੳ) ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥
ਧਨਾਸਰੀ ਮ: ੫, ਪੰਨਾ ੬੮੧-੮੨

(ਅ) ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥
ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥
੪॥੧੧॥ ਸੋਰਠਿ ਮ: ੫, ਪੰਨਾ ੬੧੧

(ੲ) ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥
ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥
੨॥੨੯॥੯੩॥ਸੋਰਠਿ ਮ: ੫, ਪੰਨਾ ੬੩੧

(ਸ) ਮਿਹਰਵਾਨੁ ਸਾਹਿਬੁ ਮਿਹਰਵਾਨੁ ॥
ਸਾਹਿਬੁ ਮੇਰਾ ਮਿਹਰਵਾਨੁ ॥ ਜੀਅ ਸਗਲ ਕਉ ਦੇਇ ਦਾਨੁ ॥
ਤਿਲੰਗ ਮ: ੩ ਘਰੁ ੬, ਪੰਨਾ ੭੨੪

ਹੁਣ ਦਸੋ ਕਿ ਗੁਰਸਿਖ ਉਪਰ ਦਿਤੀ ਗੁਰਬਾਣੀ, ਧੁਰ ਕੀ ਆਈ ਸੱਚੀ ਬਾਣੀ ਦੇ ਪ੍ਰਮਾਣਾਂ ਉਪਰ ਨਿਸਚਾ ਕਰਨ ਯਾ 'ਪ੍ਰੀਤ ਲੜੀ' ਦੀਆਂ ਇਕ-ਭੁਲਣਹਾਰ ਮਨੁਖੀ ਬੁਧੀ ਵਾਲੀਆਂ ਕੱਚੀਆਂ ਲਿਖਤਾਂ ਉਪਰ। ਉਪਰ ਦਿਤੇ ਪ੍ਰਮਾਣ ਸਾਫ਼ ਦਸਦੇ ਹਨ ਕਿ ਅਕਾਲ ਪੁਰਖ ਐਸੀ ਹਸਤੀ ਹੈ ਜੋ

ਬੇਨਤੀ ਸੁਣਦਾ ਹੈ, ਮਿਹਰ ਵਿਚ ਆਉਂਦਾ ਹੈ ਤੇ ਮੁਰਾਦਾਂ ਦਿੰਦਾ ਹੈ, ਪਰ 'ਪ੍ਰੀਤ ਲੜੀ' ਦੀ ਲਿਖਤ ਕਹਿੰਦੀ ਹੈ ਕਿ ਐਸੀ ਹਸਤੀ ਹੀ ਕੋਈ ਨਹੀਂ ਜੋ ਬੇਨਤੀਆਂ ਸੁਣ ਸੁਣ ਕੇ ਤੇ ਮੁਰਾਦਾਂ ਦਿੰਦੀ ਹੋਵੇ। ਗੁਰੂ ਨਾਨਕ ਸਾਹਿਬ ਦੇ ਸਿਖ ਤੇ ਗੁਰਬਾਣੀ ਦੇ ਮੰਨਣਹਾਰ ਕਦੇ ਭੀ 'ਪ੍ਰੀਤ ਲੜੀ' ਦੀ ਇਸ ਕੋਝੀ ਲਿਖਤ ਨੂੰ ਸੱਚਾ ਨਹੀਂ ਮੰਨ ਸਕਦੇ।

'ਪ੍ਰੀਤ ਲੜੀ' ਦੇ ਪਾਠਕ ਇਸ ਦੇ ਐਡੀਟਰ ਪਾਸੋਂ ਨਾਮ ਜਪਣ ਦੀ ਸੋਝ-ਸਮਝੌਤੀਆਂ ਸਿੱਖੀਆਂ ਲੋੜਦੇ ਹਨ, ਪਰ ਇਹ ਉਨ੍ਹਾਂ ਨੂੰ ਉਸ ਹਸਤੀ ਤੋਂ ਹੀ ਮੁਨਕਰ ਕਰਾਉਂਦਾ ਹੈ ਜਿਸ ਦਾ ਨਾਮ ਜਪਣਾ ਚਾਹੀਦਾ ਹੈ। ਪ੍ਰਤੀਤ ਹੁੰਦਾ ਹੈ ਕਿ 'ਪ੍ਰੀਤ ਲੜੀ' ਦੇ ਐਡੀਟਰ ਹੋਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਹੀਂ ਕੀਤਾ, ਜੇ ਕੀਤਾ ਹੈ ਤਾਂ ਉਸ ਨੂੰ ਗੁਰਬਾਣੀ ਦੀ ਮਹੱਤਤਾ ਅਤੇ ਗੁਰਮਤਿ ਨਾਮ ਦੀ ਮਹਿਮਾ ਦਾ ਪਤਾ ਹੀ ਨਹੀਂ ਲਗਾ, ਨਾ ਹੀ ਉਸ ਨੂੰ ਨਾਮ ਦੇ ਗੁਰਮਤਿ ਆਦਰਸ਼ ਉਤੇ ਸ਼ਰਧਾ ਭਾਵਨੀ ਹੈ। ਇਸ ਦੇ ਭਾਣੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਨਾਮ ਸੰਬੰਧੀ ਸਾਰੀ ਸਿਖਿਆ ਹੀ ਇਕ ਵਹਿਮ ਹੈ, ਪਰ ਇਸ ਵਿਚਾਰੇ ਨੂੰ 'ਨਾਮ ਸਿਮਰਨ' ਵਾਲੀ ਗੁਰਮਤਿ ਗੌਰਵਤਾ ਦਾ ਕੀ ਪਤਾ ਹੈ। ਇਸ ਨੇ ਤਾਂ ਆਪਣੀ ਮਨ-ਘੜਤ ਕਸਉਟੀਆਂ ਤੇ ਦਲੀਲਾਂ ਅਨੁਸਾਰ ਅਜਿਹੇ ਉਚ ਅਸੂਲਾਂ ਦੀ ਵਿਰੋਧਤਾ ਕਰ ਕੇ ਨੌਜਵਾਨਾਂ ਨੂੰ ਗੁਮਰਾਹ ਕਰਨ ਦਾ ਹੀ ਵਤੀਰਾ ਧਾਰਨ ਕਰ ਛਡਿਆ ਹੈ।

ਲਿਖਾਰੀ ਜੀ 'ਨਾਮ ਸਿਮਰਨ' ਵਾਲਿਆਂ ਨੂੰ, ਪ੍ਰਮਾਤਮਾ ਦੀ ਹਸਤੀ ਦਾ ਨਾਮ ਮੰਨਣ ਵਾਲਿਆਂ ਨੂੰ ਤਾਂ ਦਸਦੇ ਹਨ ਕਿ ਉਨ੍ਹਾਂ ਨੇ ਆਪਣੇ ਗਰੰਥਾਂ ਦੀ ਸਿਖਿਆ ਨੂੰ ਚੰਗੀ ਤਰ੍ਹਾਂ ਘੋਖਿਆ ਹੀ ਨਹੀਂ। ਪਰ ਜਿਥੋਂ ਤਕ ਗੁਰਬਾਣੀ ਤੇ ਗੁਰਮਤਿ ਦਾ ਸੰਬੰਧ ਹੈ, ਉਥੋਂ ਤਕ ਉਪਰ ਦਿਤੇ ਗੁਰਬਾਣੀ ਦੇ ਪ੍ਰਮਾਣਾਂ ਦੇ ਅਰਥ ਭਾਵ ਤੇ 'ਪ੍ਰੀਤ ਲੜੀ' ਦੀ ਲਿਖਤ ਦੇ ਭਾਵ ਦਾ ਮੁਕਾਬਲਾ ਕਰ ਕੇ ਸਾਫ਼ ਸਿਧ ਹੈ ਕਿ 'ਪ੍ਰੀਤ ਲੜੀ' ਦੇ ਲਿਖਾਰੀ ਖ਼ੁਦ ਹੀ ਗੁਰਬਾਣੀ ਦੇ ਘੋਖ ਅਭਿਆਸ ਤੋਂ ਕੋਹਾਂ ਦੂਰ ਹਨ। ਉਹ ਆਪ ਅੰਨ੍ਹੇਰੇ ਵਿਚ ਹੁੰਦੇ ਹੋਏ ਦੂਜਿਆਂ ਨੂੰ ਚਾਨਣਾ ਕਦੋਂ ਦਿਖਾ ਸਕਦੇ ਹਨ?

(ਨੰ: ੨)

# ਅਕਾਲਪੁਰਖ ਕਿਵੇਂ ਪਾਇਆ ਜਾ ਸਕਦਾ ਹੈ?

ਅਕਾਲ ਪੁਰਖ ਵਡਿਆਇਆਂ ਵੱਡਾ ਤਾਂ ਨਹੀਂ ਹੁੰਦਾ, ਪਰ "ਵਡਿਆਈ ਵਡਾ ਪਾਇਆ"* ਦੇ ਗੁਰਵਾਕ ਅਨੁਸਾਰ ਵਡਾ ਅਕਾਲ ਪੁਰਖ ਵਡਿਆਈ ਦੁਆਰਾ ਹੀ ਪਾਇਆ ਜਾ ਸਕਦਾ ਹੈ। ਨਾਮ ਸਿਮਰਨਾ ਹੀ ਉਸ ਵਡੇ ਦੀ ਤੱਤ ਵਡਿਆਈ ਗੁਰਮਤਿ ਨੇ ਦਰਸਾਈ ਹੈ। ਇਹ ਵਡਿਆਈ ਉਸ ਨੂੰ ਭਾਉਂਦੀ ਹੈ, ਤਦੇ ਹੀ ਉਹ ਵਡਿਆਈ-ਵਸ ਹੁੰਦਾ ਹੈ। ਜਿਹਾ ਕਿ ਗੁਰਵਾਕ—

ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥

ਸਲੋਕ ਮ: ੪, ਵਾਰ ਸੋਰਠਿ, ਪੰਨਾ ੬੫੨

ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥੧੦॥

ਵਾਰ ਰਾਮਕਲੀ ਮ: ੫, ਪੰਨਾ ੯੬੨

ਭਾਵੇਂ ਉਸ ਵਡੇ ਦਾ "ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ"† ਹੈ ਪਰ ਏਵਡ ਵੱਡਾ ਹੋ ਕੇ ਭੀ ਉਹ ਬੇਨਤੀ ਕਰਨਹਾਰੇ ਭਗਤ ਜਨਾਂ ਉਤੇ ਹੀ ਰੀਝਦਾ ਹੈ। ਉਹ ਸਰਬ ਕਲਾ ਭਰਪੂਰ ਤੇ ਨੇੜੇ ਤੋਂ ਨੇੜੇ ਹੈ, ਪਰ ਉਹ ਭਗਤ ਜਨਾਂ ਨੂੰ ਹੀ ਨੇੜੇ ਦਿਸਦਾ ਹੈ, ਤੇ ਨਾਮ-ਵਡਿਆਈ ਰੂਪੀ ਬੇਨਤੀ ਦਾ ਸਦਕਾ ਹੀ ਨੇੜੇ ਦਿਸਦਾ ਹੈ, ਏਸੇ ਲਈ ਬੇਨਤੀ ਮਈ ਨਾਮ ਵਡਿਆਈ ਗੁਰਮਤਿ ਵਿਚ ਪ੍ਰਧਾਨ ਹੈ ਤੇ ਵਡੇ ਅਕਾਲ ਪੁਰਖ ਨੂੰ ਪਾਉਣ ਦਾ ਮੁਖ ਸਾਧਨ ਹੈ :—

ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥
ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥੧੯॥(੯੬੫)

---

* ਆਸਾ ਦੀ ਵਾਰ, ਪਉੜੀ ੭, ਪੰਨਾ ੪੬੭

† ਰਾਮਕਲੀ ਕੀ ਵਾਰ ਮ: ੫, ਪਉੜੀ ੧੯, ਪੰਨਾ ੯੬੫

ਉਹ ਸਰਬ ਕਲਾ ਸਮਰੱਥ ਹੋਣ ਕਰਕੇ "ਸਦ ਸੁਣਦਾ ਸਦ ਵੇਖਦਾ"† ਦੇ ਗੁਰਵਾਕ ਅਨੁਸਾਰ ਸਦਾ ਹੀ ਸੁਣਦਾ ਤੇ ਵੇਖਦਾ ਹੈ। ਉਹ ਸਰਬ ਵਿਆਪੀ ਹੈ, ਪਰ ਈਥਰ ਤੇ ਅਕਾਸ਼ ਨਿਆਈਂ ਹੀ ਨਹੀਂ। ਉਸ ਦੀ ਸਰਬ-ਵਿਆਪਕਤਾ ਸਰਬੱਗਤਾ ਸਹਿਤ ਹੈ। ਉਹ ਸਰਬ ਕਲਾ ਸੰਪੂਰਨਤਾ ਵਾਲੀ ਸਰਬ-ਵਿਆਪਕਤਾ ਵਾਲਾ ਹੋ ਕੇ ਭੀ ਬੇਨਤੀ-ਵਸ ਹੋ ਜਾਂਦਾ ਹੈ। ਇਹ ਉਸ ਦੀ ਹੋਰ ਭੀ ਵਡਿਆਈ ਹੈ। ਉਹ ਜ਼ੱਰੇ ਜ਼ੱਰੇ ਵਿਚ ਪ੍ਰਵੇਸ਼ ਰਖਦਾ ਹੈ, ਪਰ ਉਸ ਦੀ ਸਰਬ-ਪ੍ਰਵੇਸ਼ਤਾ ਦੇ ਇਹ ਅਰਥ ਨਹੀਂ ਕਿ ਉਹ ਕਲਾ-ਸੂਨ, ਨਿਪੁੰਸਕ **(inter substance)** ਵਾਲੀ ਹਸਤੀ ਵਾਲਾ ਹੈ।

ਅਗੇ ਚਲ ਕੇ 'ਪ੍ਰੀਤ ਲੜੀ' ਦੇ ਐਡੀਟਰ ਸਾਹਿਬ ਹੋਰ ਗ਼ਲਤ ਫ਼ਹਿਮੀ ਪਾਉਣ ਵਾਲੀ ਲਿਖਤ ਇਉਂ ਲਿਖਦੇ ਹਨ :–

"ਇਨ੍ਹਾਂ ਸਿਫ਼ਤਾਂ ਵਾਲੇ ਪੂਰਨ ਬ੍ਰਹਮ ਨੂੰ ਉਸ ਦਾ ਨਾਮ ਸਿਮਰ ਕੇ ਆਪਣੇ ਉਤੇ ਖੁਸ਼ ਕਰ ਲੈਣ ਦਾ ਖ਼ਿਆਲ ਨਿਰਾ ਵਹਿਮ ਤੇ ਬੇਸਮਝੀ ਹੈ।" ਇਹ ਲਿਖਤ ਦਸਦੀ ਹੈ ਕਿ ਲਿਖਾਰੀ ਨੂੰ ਉਪਰ ਦਸੀਆਂ ਸਿਫਤਾਂ ਵਾਲੇ ਰੱਬ ਉਤੇ ਨਿਸਚਾ ਨਹੀਂ। ਉਹ ਆਪਣੇ ਲੇਖ ਅੰਦਰ ਲਿਖਦਾ ਹੈ ਕਿ, "ਹਰੇਕ ਗਰੰਥ ਕਹਿੰਦਾ ਹੈ ਕਿ ਅਕਾਲ ਪੁਰਖ ਵਡਿ-ਆਇਆਂ ਵਡਾ ਨਹੀਂ ਹੁੰਦਾ, ਉਹ ਸਰਬ ਕਲਾ ਸੰਪੂਰਨ ਹੈ, ਆਦਿ"। ਪਰ ਉਸ ਦਾ ਆਪਣਾ ਨਿਸਚਾ ਅਜਿਹੀਆਂ ਸਿਫ਼ਤਾਂ ਤੇ ਸਿਫ਼ਤਾਂ ਵਾਲੇ ਰੱਬ ਪਰ ਨਹੀਂ। ਉਹ ਦੂਜੇ ਗਰੰਥਾਂ ਦੇ ਹਵਾਲੇ ਦੇ ਕੇ ਉਨ੍ਹਾਂ ਨੂੰ ਤੋੜ ਮਰੋੜ ਕੇ ਆਪਣੇ ਨਾਸਤਕਤਾ ਦੇ ਅਕੀਦੇ ਵਾਲੇ ਅਰਥ ਹੀ ਕਢਣ ਦਾ ਯਤਨ ਕਰਦਾ ਹੈ, ਪਰ ਤੱਤ ਪ੍ਰਮਾਰਥੀ ਗੱਲਾਂ ਤੋਂ ਲਾਂਭੇ ਰਹਿੰਦਾ ਹੈ। ਆਪ ਹਨੇਰੇ ਵਿਚ ਹੋਣ ਕਰਕੇ ਉਸ ਨੂੰ ਸਭ ਪਾਸੇ ਹਨੇਰਾ ਹੀ ਪ੍ਰਤੀਤ ਹੁੰਦਾ ਹੈ। ਵਹਿਮ ਅਤੇ ਬੇਸਮਝੀ ਉਸ ਦੀ ਆਪਣੀ ਹੈ, ਪਰ ਉਹ ਨਾਮ ਸਿਮਰਨ ਤੇ ਨਾਮ ਸਿਮਰ ਕੇ ਪੂਰਨ ਬ੍ਰਹਮ ਨੂੰ ਖੁਸ਼ ਕਰ ਲੈਣ ਨੂੰ ਵਹਿਮ ਅਤੇ ਬੇਸਮਝੀ ਦਸਦਾ ਹੈ। ਵਾਸਤਵ ਵਿਚ ਉਸ ਦੇ ਭਾ ਦਾ ਪੂਰਨ ਬ੍ਰਹਮ ਹੀ

† ਆਸਾ ਮ: ੩, ਪੰਨਾ ੪੨੯

ਵਹਿਮ ਹੈ। ਫੇਰ ਉਸ ਦਾ ਨਾਮ ਸਿਮਰਨਾ ਤਾਂ ਉਸ ਦੇ ਲਈ ਵਹਿਮ ਹੋਣਾ ਹੀ ਸੀ। ਇਹੋ ਉਸ ਦਾ ਗੁਰਮਤਿ ਅਸੂਲ ਤੋਂ ਗੁਮਰਾਹ ਹੋਣ ਤੇ ਲੋਕਾਂ ਨੂੰ ਗੁਮਰਾਹ ਕਰਨ ਦਾ ਪਰਤੱਖ ਸਬੂਤ ਹੈ।

ਅਗੇ ਚੱਲ ਕੇ ਆਪ ਇਉਂ ਲਿਖਦੇ ਹਨ–"ਆਮ ਜਨਤਾ ਰੱਬ ਨੂੰ ਆਦਮੀ ਨਾਲੋਂ ਵਖਰਾ ਰੂਪ ਨਹੀਂ ਦੇ ਸਕਦੀ।" ਆਮ ਜਨਤਾ ਅਣਜਾਣ ਹੈ, ਜੋ ਮਨੁਖ ਨੂੰ ਹੀ ਰੱਬ ਸਮਝਦੀ ਹੈ। ਜੇ ਉਹ ਵਖਰਾ ਰੂਪ ਨਹੀਂ ਦੇ ਸਕਦਾ ਤਾਂ ਨਾ ਦੇਵੇ। ਏਸ ਲਿਖਤ ਦਾ ਭਾਵ ਇਹ ਹੈ ਕਿ ਰਸਾਲਾ 'ਪ੍ਰੀਤ ਲੜੀ' ਮਨੁੱਖ ਤੋਂ ਬਿਨਾ ਹੋਰ ਕਿਸੇ ਨੂੰ ਰੱਬ ਨਹੀਂ ਮੰਨਦਾ। ਬੇਸ਼ਕ ਰੱਬ ਦੀ ਅੰਸ਼ ਹਰੇਕ ਮਨੁੱਖ ਹੀ ਰੱਬ ਹੈ। 'ਪ੍ਰੀਤ ਲੜੀ' ਅਨੁਸਾਰ ਮਨੁਖ ਨੂੰ ਖ਼ੁਸ਼ ਕਰਨ ਦੇ ਤਰੀਕੇ ਵਰਤਣੇ ਹੀ ਰੱਬ ਨੂੰ ਖ਼ੁਸ਼ ਕਰਨਾ ਤੇ ਇਹੋ ਉਸ ਦਾ ਨਾਮ ਸਿਮਰਨਾ ਹੈ। ਦੇਖੋ ਉਹ ਸਾਫ਼ ਲਿਖਦਾ ਹੈ–"ਰੱਬ ਸਾਡਾ ਪੂਜਯ ਨਹੀਂ।" ਇਸ ਤੋਂ ਵਡਾ ਸਬੂਤ ਉਸ ਦੀ ਨਾਸਤਕਤਾ ਤੇ ਗੁਰਮਤਿ ਮਾਰਗ ਤੋਂ ਉਲਟ ਹੋਣ ਦਾ ਹੋਰ ਕੀ ਹੋ ਸਕਦਾ ਹੈ? ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸਾਰੀ ਬਾਣੀ ਅਕਾਲ ਪੁਰਖ ਦੀ ਉਪਾਸ਼ਨਾ, ਭਾਉ ਭਗਤੀ ਦੀ ਲਖਾਇਕ ਤੇ ਦ੍ਰਿੜ੍ਹਾਇਕ ਹੈ। ਦੂਜੇ ਪਾਸੇ 'ਪ੍ਰੀਤ ਲੜੀ' ਦਾ ਇਹ ਆਖਣਾ ਕਿ 'ਰੱਬ ਸਾਡਾ ਪੂਜਯ ਨਹੀਂ" ਗੁਰਮਤਿ ਦੇ ਐਨ ਉਲਟ ਹੈ। ਸੋ ਜੋ ਲੋਕ ਏਸ ਭੁਲੇਖੇ ਵਿਚ ਹਨ ਕਿ 'ਪ੍ਰੀਤ ਲੜੀ' ਦੇ ਲੇਖ ਗੁਰਮਤਿ ਅਨੁਸਾਰ ਹਨ, ਉਹ ਭੁਲੇਖਾ ਦੂਰ ਕਰ ਲੈਣ, ਜੈਸਾ ਕਿ ਸਾਨੂੰ ਇਕ ਸੱਜਣ ਨੇ ਪਟਨੇ ਸਾਹਿਬ ਪੋਹ ਸੁਦੀ ਸਪਤਮੀ ਦੇ ਮੌਕੇ ਪਰ ਕਿਹਾ ਸੀ ਕਿ ਅਸੀਂ ਤਾਂ ਉਸ ਨੂੰ ਗੁਰਮਤਿ ਦਾ ਅਨੁਸਾਰੀ ਰਸਾਲਾ ਸਮਝਦੇ ਸੀ।

ਪਹਿਲਾਂ ਤਾਂ ਲੇਖਕ ਇਹ ਲਿਖਦਾ ਹੈ ਕਿ "ਰੱਬ ਸਾਡਾ ਪੂਜਯ ਨਹੀਂ", ਪਰ ਅਗੇ ਚਲ ਕੇ ਲਿਖਦਾ ਹੈ "ਰੱਬ ਸਾਡੀ ਸੇਧ ਤੇ ਨਿਸ਼ਾਨਾ ਹੈ, ਆਦਰਸ਼ ਹੈ"। ਜਦ ਰੱਬ ਪੂਜਯ ਨਹੀਂ ਉਸ ਨੂੰ ਸਿਮਰਨਾ ਪੂਜਣਾ ਨਹੀਂ ਤਾਂ ਉਸ ਨੂੰ ਸੇਧ ਤੇ ਨਿਸ਼ਾਨਾ ਬਣਾਉਣ ਦੇ ਕੀ ਅਰਥ? ਕੀ ਇਹ ਉਸ ਨੂੰ ਭੰਡਣ ਤੇ ਨਿੰਦਣ ਵਾਸਤੇ ਹੀ ਸੇਧ, ਆਦਰਸ਼ ਬਣਾਉਣਾ ਹੈ? ਮਨ-ਕਲਪਤ ਸੇਧ ਨਿਸ਼ਾਨਿਆਂ ਵਾਲੇ ਆਦਰਸ਼ ਭੀ ਕੇਵਲ ਮਨ-ਕਲਪਤ ਅਤੇ

ਫ਼ਰਜ਼ੀ ਹਨ। ਗੁਰਮਤਿ ਤੋਂ ਸੱਖਾਣਿਆਂ ਦੀ ਸੇਧ, ਨਿਸ਼ਾਨੇ ਐਵੇਂ ਅੰਧਾ ਧੁੰਦ ਹੀ ਹੁੰਦੇ ਹਨ।

## (ਨੰ: ੩)

ਅਗੇ ਚੱਲ ਕੇ ਲਿਖਾਰੀ ਮਨ-ਘੜਤ ਢਕੌਂਸਲਾ ਇਕ ਇਹ ਲਿਖਦਾ ਹੈ:–"ਜੋ ਕੁਛ ਚੰਗੇ ਤੋਂ ਚੰਗਾ ਤੁਸੀਂ ਬਣਨਾ ਚਾਹੁੰਦੇ ਹੋ, ਉਹੀ ਸਿਫਤਾਂ ਤੁਹਾਡੇ ਖ਼ਿਆਲ ਵਿਚ ਆ ਸਕਦੀਆਂ ਹਨ।"

ਏਸ ਲਿਖਤ ਤੋਂ ਸਾਫ ਜ਼ਾਹਰ ਹੈ ਕਿ ਇਹ ਸਭ ਖ਼ਿਆਲ-ਬਾਜ਼ੀਆਂ ਹੀ ਹਨ। ਪਹਿਲਾਂ ਆਪੇ ਹੀ ਆਦਰਸ਼ ਘੜ ਕੇ ਫੇਰ ਆਪੇ ਹੀ ਪੂਰਨੇ ਪਾਉਣੇ, ਕੈਸੀ ਤਿਫ਼ਲ-ਖ਼ਿਆਲੀ ਖੇਡ ਹੈ। ਚੰਗੇ ਤੋਂ ਚੰਗਾ ਬਣਨ ਲਈ ਜੇ ਉਚੇ ਤੋਂ ਉਚਾ ਤੇ ਸੁਚੇ ਤੋਂ ਸੁਚਾ ਆਦਰਸ਼ ਤੁਹਾਡੇ ਸਾਹਮਣੇ ਨਹੀਂ ਤਾਂ ਖ਼ਿਆਲ ਵਿਚ ਆਈਆਂ ਸਿਫ਼ਤਾਂ ਭਾਵੇਂ ਕਿਤਨੀਆਂ ਹੀ ਖ਼ਿਆਲੀਆਂ ਜਾਣ, ਉਹ ਕਦੇ ਭੀ ਕਿਸੇ ਨੂੰ ਚੰਗਾ ਨਹੀਂ ਬਣਾ ਸਕਦੀਆਂ, ਚਾਹੇ ਚੰਗਾ ਬਣਨ ਦੀਆਂ ਲੱਖਾਂ ਲੋਚਾਂ ਲੋਚੇ।

ਫੇਰ ਦੋ ਸਤਰਾਂ ਵਿਚ ਅਗੇ ਚਲ ਕੇ ਉਹ ਰੱਬ ਦੀ ਕੈਸੀ ਲਚਰ ਕਿਆਸੀ ਡੇਫ਼ੀਨੀਸ਼ਨ (ਤਾਰੀਫ਼, ਲੱਛਣ) ਘੜਦਾ ਹੈ, "ਜੋ ਸਿਫ਼ਤਾਂ ਸਾਡੇ ਵਰਤਮਾਨ ਤਜਰਬੇ ਵਿਚ ਆ ਸਕਦੀਆਂ ਹਨ, ਉਨ੍ਹਾਂ ਨੂੰ ਅਸੀਂ ਜਾਣ ਸਕਦੇ ਹਾਂ, ਇਹ ਸਾਡਾ ਰੱਬ ਹੈ।" ਕੀ ਇਹ ਮਨ-ਕਿਆਸੇ ਕਿਆਫ਼ੇ ਵਾਲਾ ਫ਼ਰਜ਼ੀ ਰੱਬ ਗੁਰਸਿੱਖਾਂ ਦਾ ਆਦਰਸ਼ ਹੋ ਸਕਦਾ ਹੈ? ਗੁਰਮਤਿ ਅਸੂਲਾਂ ਨੂੰ ਖਿਠ ਦੇ ਕੇ ਤੁਸੀਂ ਏਸ 'ਪ੍ਰੀਤ ਲੜੀ' ਦੇ ਰੱਬ ਦੇ ਨਿਸ਼ਾਨਾਬਾਚ ਸੇਧੂ ਹੋ ਸਕਦੇ ਹੋ, ਪਰ ਏਸ ਰੱਬ ਤੋਂ ਸਰਨਾ ਸੌਰਨਾ ਕੁਝ ਨਹੀਂ। ਵਾਸਤਵ ਵਿਚ ਇਹ ਰੱਬ ਹੈ ਹੀ ਨਹੀਂ; ਫ਼ਰਜ਼ੀ ਢਕੌਂਸਲਾ ਹੀ ਘੜਿਆ ਹੈ। 'ਪ੍ਰੀਤ ਲੜੀ' ਦਾ ਲੇਖਕ ਵਡੀ ਤੋਂ ਵਡੀ ਬਜ਼ੁਰਗੀ ਦੇ ਕਿਆਸ ਨੂੰ ਰੱਬ ਦਸਦਾ ਹੈ।

ਪ੍ਰੀਤ ਲੜੀ ਦੇ ਪਾਠਕ ਗੁਰਸਿਖੋ! ਕੀ ਤੁਸੀਂ ਗੁਰੂ ਨਾਨਕ ਸਾਹਿਬ ਦੇ ਆਦਰਸ਼ੇ ਤੇ ਆਦਰਸ਼-ਦਰਸਾਏ ਸਚੀ ਹਸਤੀ ਵਾਲੇ ਅਕਾਲ ਮੂਰਤੀ ਹਸਤੀ ਰੱਬ ਨੂੰ ਛਡ ਕੇ, ਇਕ ਕਿਆਸੀ ਰੱਬ ਦੇ ਉਪਾਸ਼ਕ ਹੁੰਦੇ ਹੋਏ ਭੀ

ਗੁਰੂ ਨਾਨਕ ਸਾਹਿਬ ਜੀ ਦੇ ਸਿਖ ਸਦਾ ਸਕੋਗੇ ? ਕਦਾਚਿੱਤ ਨਹੀਂ। ਦੇਖੋ, ਕੈਸਾ ਲਚਰ ਫਲਸਫ਼ਾ ਹੈ। ਪ੍ਰੀਤ ਲੜੀ ਦਾ ਐਡੀਟਰ ਲਿਖਦਾ ਹੈ:–

"ਵੱਡੀ ਤੋਂ ਵਡੀ ਬਜ਼ੁਰਗੀ ਦਾ ਕਿਆਸ ਹੀ ਸਾਡਾ ਰੱਬ ਹੈ। ਏਸ ਨੂੰ ਅਸੀਂ ਸਿਮਰਦੇ ਹਾਂ। ਇਹ ਸਿਮਰਨ ਉਸ ਬਜ਼ੁਰਗੀ ਨੂੰ ਸਾਡੇ ਜੀਵਨ ਵਿਚ ਲਿਆਉਂਦਾ ਹੈ।" ਭਲਾ ਸੋਚੋ, ਕਿ ਆਪੋਂ ਕਿਆਸੀ ਬਜ਼ੁਰਗੀ ਦਾ ਕਿਆਸ ਕਦੇ ਰੱਬ ਬਣ ਸਕਦਾ ਹੈ ? ਜਿਸ ਨੂੰ ਸਾਰੇ ਮਜ਼ਹਬ ਸਰਬ ਸ਼ਕਤੀਮਾਨ ਮੰਨਦੇ ਹਨ, ਉਸ ਨੂੰ ਪ੍ਰੀਤ ਲੜੀ ਦਾ ਕਿਆਫ਼ਾਜ਼ਨ ਲੇਖਕ ਆਪੋਂ ਕਿਆਸਿਆ ਰੱਬ ਗਰਦਾਨਦਾ ਹੈ। ਇਹ ਕਿਆਸੀ ਬੁਤ-ਪ੍ਰਸਤੀ ਹੈ। ਵੱਡੀ ਤੋਂ ਵੱਡੀ ਬਜ਼ੁਰਗੀ ਦੇ ਕਿਆਸੀ ਕਿਆਸ ਨੂੰ ਉਹ 'ਸਿਮਰਨ' 'ਨਾਮ ਸਿਮਰਨ' ਦਸਦਾ ਹੈ। ਕਿਸੇ ਖ਼ੁੰਦ ਕਿਆਸੀ ਸਿਫ਼ਤ ਵਾਲੀ ਵੱਡੀ ਤੋਂ ਵੱਡੀ ਬਜ਼ੁਰਗੀ ਨੂੰ ਕਿਆਸੀ ਜਾਨਣਾ ਇਹ ਕਿਧਰ ਦਾ ਸਿਮਰਨ ਹੈ ? ਕੁਝ ਭੀ ਨਹੀਂ; ਐਵੇਂ ਅੜ੍ਹਿਝੜ ਪਾਉਣ ਵਾਲੀ ਗੱਲ ਹੈ। ਪ੍ਰੀਤ ਲੜੀ ਤੋਂ 'ਨਾਮ ਸਿਮਰਨ' ਦੀਆਂ ਪੁਛਾਂ ਪੁਛਣ ਵਾਲੇ ਰਤਾ ਸੋਚਣ ਕਿ 'ਕਿਸੇ ਬੇਥੌਹੀ ਬਜ਼ੁਰਗੀ ਦਾ ਕਿਆਸ-ਚਿੰਤਤੀ-ਸਿਮਰਨ ਉਸ ਬਜ਼ੁਰਗੀ ਨੂੰ ਸਾਡੇ ਜੀਵਨ ਵਿਚ ਲਿਆਏਗਾ ਤਾਂ ਕੀ ਲਿਆਏਗਾ ਅਤੇ ਲਿਆ ਕੇ ਸਾਰੇਗਾ ਭੀ ਤਾਂ ਕੀ ? ਅਤੇ ਕੀ ਜੀਵਨ ਬਣਾਏਗਾ ? ਫ਼ਰਜ਼ੀ ਬੁੱਤ ਹੀ ਬਣਾਏਗਾ ?

ਫੇਰ ਏਸੇ ਪਰਚੇ ਦੇ ਸਫ਼ਾ ੨੩ ਦੇ ਪਹਿਲੇ ਕਾਲਮ ਦੇ ਦੂਜੇ ਪੈਰੇ ਵਿਚ ਲਿਖਿਆ ਹੈ, "ਰੱਬ ਨੂੰ ਖ਼ੁਸ਼ ਕਰਨ ਲਈ ਉਸ ਦੇ ਨਾਮ ਦਾ ਸਭ ਤੋਂ ਵੱਡਾ ਭੁਲੇਖਾ ਹੈ।" ਕਿਆਸੀ ਰੱਬ ਦਾ ਕਿਆਸ-ਚਿਤਵਨ-ਸਿਮਰਨ ਤਾਂ ਭੁਲੇਖਾ ਨਹੀਂ, ਕਿਉਂਕਿ ਇਹ ਪ੍ਰੀਤ ਲੜੀ ਦੇ ਲਿਖਾਰੀ ਨੇ ਆਪ ਦਸਿਆ ਹੈ; ਪਰ ਗੁਰੂ ਸਾਹਿਬਾਨ ਦਾ ਦਸਿਆ ਦ੍ਰਿੜ੍ਹਾਇਆ 'ਨਾਮ ਸਿਮਰਨ' ਉਸ ਦੀ ਨਿਗਾਹ ਅੰਦਰ ਵੱਡਾ ਭੁਲੇਖਾ ਹੈ।

ਪ੍ਰੀਤ ਲੜੀ ਦੇ ਗੁਰਸਿਖੀ ਨਿਸ਼ਾਨੇ ਵਾਲੇ ਪਾਠਕਾਂ ਨੂੰ ਪ੍ਰੀਤ ਲੜੀ ਦੀਆਂ ਇਨ੍ਹਾਂ ਲਿਖਤਾਂ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ਕਿ ਉਹ ਗੁਰੂ ਸਾਹਿਬਾਨ, ਰੱਬ ਤੇ ਨਾਮ ਸਿਮਰਨ ਸੰਬੰਧੀ ਕਿਸ ਤਰ੍ਹਾਂ ਦੀਆਂ ਗ਼ਲਤ-ਬਿਆਨੀਆਂ ਕਰ ਰਿਹਾ ਹੈ। ਇਸ ਦੇ ਨਾਲ ਹੀ ਹੇਠ ਦਿਤੇ

ਗੁਰਵਾਕਾਂ ਨੂੰ ਵਿਚਾਰਨਾ, ਫੇਰ ਦੇਖਣਾ ਕਿ ਕੀ ਅਸਲੀਅਤ ਖੁਲ੍ਹਦੀ ਹੈ :—

ਸਭ ਤੇ ਊਚਾ ਜਾ ਕਾ ਨਾਉ ॥ ਸਦਾ ਸਦਾ ਤਾ ਕੇ ਗੁਣ ਗਾਉ ॥
ਜਿਸੁ ਸਿਮਰਤ ਸਗਲਾ ਦੁਖੁ ਜਾਇ ॥ ਸਰਬ ਸੂਖ ਵਸਹਿ ਮਨਿ ਆਇ॥੧॥
ਸਿਮਰਿ ਮਨਾ ਤੂ ਸਾਚਾ ਸੋਇ ॥ ਹਲਤਿ ਪਲਤਿ ਤੁਮਰੀ ਗਤਿ ਹੋਇ॥੧॥
**ਰਹਾਉ ॥ ਪੁਰਖ ਨਿਰੰਜਨ ਸਿਰਜਨਹਾਰ ॥ ਜੀਅ ਜੰਤ ਦੇਵੈ ਆਹਾਰ ॥**
ਕੋਟਿ ਖਤੇ ਖਿਨ ਬਖਸਨਹਾਰ ॥ ਭਗਤਿ ਭਾਇ ਸਦਾ ਨਿਸਤਾਰ ॥੨॥
ਸਾਚਾ ਧਨੁ ਸਾਚੀ ਵਡਿਆਈ ॥ ਗੁਰ ਪੂਰੇ ਤੇ ਨਿਹਚਲ ਮਤਿ ਪਾਈ ॥
ਕਰਿ ਕਿਰਪਾ ਜਿਸੁ ਰਾਖਨਹਾਰਾ॥ ਤਾ ਕਾ ਸਗਲ ਮਿਟੈ ਅੰਧਿਆਰਾ ॥੩॥
ਪਾਰਬ੍ਰਹਮ ਸਿਉ ਲਾਗੋ ਧਿਆਨ ॥ ਪੂਰਨ ਪੂਰਿ ਰਹਿਓ ਨਿਰਬਾਨ ॥
ਭ੍ਰਮ ਭਉ ਮੇਟਿ ਮਿਲੇ ਗੋਪਾਲ ॥ ਨਾਨਕ ਕਉ ਗੁਰ ਭਏ ਦਇਆਲ ॥

੪॥੩੦॥੪੩॥ਭੈਰਉ ਮ: ੫, ਪੰਨਾ ੧੧੪੮

ਤਥਾ—ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ ॥
ਮਿਟਹਿ ਕਲੇਸ ਸੁਖ ਸਹਜਿ ਨਿਵਾਸੁ ॥
ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ ॥
ਪੂਰੇ ਗੁਰ ਕੀ ਪਾਏ ਸੇਵ ॥੧॥
ਸਰਬ ਸੁਖਾ ਪ੍ਰਭ ਤੇਰੋ ਨਾਉ ॥
ਆਠ ਪਹਰ ਮੇਰੇ ਮਨ ਗਾਉ ॥੧॥ਰਹਾਉ॥
ਜੋ ਇਛਹਿ ਸੋਈ ਫਲੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥
ਆਵਣ ਜਾਣ ਰਹੇ ਹਰਿ ਧਿਆਇ ॥
ਭਗਤਿ ਭਾਇ ਪ੍ਰਭ ਕੀ ਲਿਵ ਲਾਇ ॥੨॥
ਬਿਨਸੇ ਕਾਮ ਕ੍ਰੋਧ ਅਹੰਕਾਰ ॥
ਤੂਟੇ ਮਾਇਆ ਮੋਹ ਪਿਆਰ ॥
ਪ੍ਰਭ ਕੀ ਟੇਕ ਰਹੈ ਦਿਨੁ ਰਾਤਿ ॥
ਪਾਰਬ੍ਰਹਮੁ ਕਰੇ ਜਿਸੁ ਦਾਤਿ ॥੩॥

ਕਰਨ ਕਰਾਵਨਹਾਰ ਸੁਆਮੀ ॥
ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਅਪਨੀ ਸੇਵਾ ਲਾਇ ॥
ਨਾਨਕ ਦਾਸ ਤੇਰੀ ਸਰਣਾਇ ॥੪॥੩੧॥੪੪॥
ਭੈਰਉ ਮ: ੫, ਪੰਨਾ ੧੧੪੯

ਇਨ੍ਹਾਂ ਗੁਰਵਾਕਾਂ ਦੀ ਵਿਆਖਿਆ :—

ਪਹਿਲਾ ਗੁਰਵਾਕ ਅਸਥਾਈ ਵਾਲੀ ਤੁਕ ਵਿਚ ਦ੍ਰਿੜ੍ਹਾਉਂਦਾ ਹੈ ਕਿ "ਸਿਮਰਿ ਮਨਾ ਤੂ ਸਾਚਾ ਸੋਇ ॥" ਭਾਵ ਇਹ ਕਿ ਕੇਵਲ ਸੱਚਾ ਅਕਾਲ ਪੁਰਖ ਹੀ ਸਿਮਰਨ ਯੋਗ ਹੈ। ਤਾਂ ਤੇ ਹੇ ਮਨ! ਤੂੰ ਉਸ ਨੂੰ ਸਿਮਰ ਜਿਸ ਦੇ ਸਿਮਰਨ ਨਾਲ ਲੋਕ ਪ੍ਰਲੋਕ ਦੋਹੀਂ ਥਾਈਂ ਸਿਮਰਨਹਾਰ ਦੀ ਗਤੀ ਹੁੰਦੀ ਹੈ। ਇਹ ਸਿਮਰਨ ਯੋਗ ਅਕਾਲ ਪੁਰਖ ਦਾ ਨਾਮ ਸਭ ਤੋਂ ਉਚਾ ਹੈ। ਅਲਪੱਗ ਜੀਵਾਂ ਦੇ ਕਿਆਸ ਕਿਆਫ਼ਿਆਂ ਦੀ ਗੰਮਤਾ ਤੋਂ ਅਗੋਚਰ ਹੈ। ਏਸ ਅਗਮ ਅਗੋਚਰ ਨਾਮ ਨੂੰ ਕੇਵਲ ਗੁਰੂ ਨਾਨਕ ਸਾਹਿਬ ਨੇ ਹੀ ਧੁਰ ਅਗੰਮੀ ਦਰਗਾਹ ਤੋਂ ਲਿਆਂਦਾ ਹੈ। ਜਿਥੇ ਕਿ ਕਿਸੇ ਅਲਪੱਗ ਜੀਵ ਦੇ ਕਿਆਸ ਕਿਆਫ਼ੇ ਦੀ ਪਹੁੰਚ ਨਹੀਂ, ਤੇ ਨਾ ਪਹੁੰਚ ਸਕਣ ਕਰਕੇ ਇਸ ਅਗੰਮੀ, ਅਗਮ ਅਗੋਚਰੀ ਪਦਾਰਥ (ਨਾਮ) ਨੂੰ ਅਲਪੱਗ ਜੀਵ ਵਹਿਮ ਹੀ ਦਸਦੇ ਹਨ ਅਤੇ ਦੱਸ ਦੱਸ ਕੇ ਲੋਕਾਂ ਨੂੰ ਬਹਿਕਾਉਂਦੇ ਹਨ। ਤਿਸ ਅਗਮ ਅਗੋਚਰ ਸਭ ਤੋਂ ਉਚੇ ਪਦਾਰਥ ਨਾਮ ਨੂੰ ਦਰਸਾ, ਦ੍ਰਿੜ੍ਹਾ ਅਤੇ ਲਖਾ ਕੇ ਗੁਰੂ ਸਾਹਿਬ ਨੇ "ਧੁਰ ਕੀ ਬਾਣੀ ਆਈ"* ਵਿਚ ਏਸੇ ਨਾਮ ਅਤੇ ਨਾਮ ਵਾਲੇ ਨਾਮੀ ਅਕਾਲ ਪੁਰਖ ਦੇ ਗੁਣ ਗਾਏ ਹਨ। ਤਾਂ ਤੇ ਗੁਰੂ ਸਾਹਿਬ ਸਿਖਿਆ ਦਿੰਦੇ ਹਨ ਕਿ ਜਿਸ ਅਕਾਲ ਪੁਰਖ ਦਾ ਨਾਮ ਸਭ ਤੋਂ ਉਚਾ ਹੈ, ਉਸ ਦੇ ਗੁਣ (ਗੁਰਬਾਣੀ ਰੂਪ ਗੁਣ, ਗੁਰਬਾਣੀ ਅੰਦਰ ਦਰਸਾਏ, ਵਿਦਮਾਨ ਕਰਾਏ ਗੁਣ) ਸਦ ਸਦਾਈ ਗੁਣ ਗਾਉਣੇ ਪਰਮ ਜ਼ਰੂਰੀ ਹਨ। ਸਚੇ ਸਾਹਿਬ ਹੁਕਮ ਦਿੰਦੇ ਹਨ ਕਿ "ਸਦਾ ਸਦਾ ਤਾ ਕੇ ਗੁਣ ਗਾਉ" ਜਿਸ ਗੁਣ ਗਾਉਣ ਨੂੰ, ਜਿਸ ਗੁਰਬਾਣੀ ਦੇ

* ਸੋਰਠਿ ਮ: ੫, ॥੨॥੧੩॥੭੭॥ ਪੰਨਾ ੬੨੮

ਕੀਰਤਨ ਨੂੰ ਗੁਰੂ ਸਾਹਿਬ ਗੁਰਸਿਖਾਂ ਦਾ ਸਭ ਤੋਂ ਮੁਖ ਤੇ ਅਹਿਮ ਕਰਮ ਤੇ ਫ਼ਰਜ਼ ਹੁਕਮਾਉਂਦੇ ਹਨ, ਤਿਸ ਕੀਰਤਨ ਦੇ ਗੁਣ ਗਾਉਣ ਨੂੰ ਕੇਵਲ ਗੁਰਮਤਿ ਤੋਂ ਘੁਥੇ ਹੋਏ ਅਗਿਆਤ ਮਨਮੁਖੀ ਜੀਵ ਹੀ ਫ਼ਰਜ਼ੀ ਅਤੇ ਵਹਿਮ ਭਰੀਆਂ ਗੱਲਾਂ ਸਮਝਦੇ ਹਨ।

ਜਿਸ ਨਾਮ ਦੇ ਸਿਮਰਨ ਨੂੰ ਇਹ ਬਪੜੇ ਲੋਕ ਬੇਸਮਝੀ ਭਰਿਆ ਵਹਿਮ ਦਸਦੇ ਹਨ, ਉਸ ਸਿਮਰਨ ਪ੍ਰਥਾਇ ਇਸ ਗੁਰਵਾਕ ਅੰਦਰ ਇਹ ਦਰਜ ਹੈ :–"ਜਿਸੁ ਸਿਮਰਤ ਸਗਲਾ ਦੂਖੁ ਜਾਇ ॥ ਸਰਬ ਸੂਖ ਵਸਹਿ ਮਨਿ ਆਇ ॥" ਗੁਰੂ ਸਾਹਿਬ ਤਾਂ ਫੁਰਮਾਉਂਦੇ ਹਨ ਕਿ ਨਾਮ ਦੇ ਸਿਮਰਨ ਕਰਕੇ ਸਾਰਾ ਦੁਖ ਦਲਿੱਦਰ ਹੀ ਚਲਿਆ ਜਾਂਦਾ ਹੈ ਤੇ ਸਾਰੇ ਸੁਖ ਮਨ ਵਿਚ ਆ ਵਸਦੇ ਹਨ, ਉਸ ਨਾਮ ਨੂੰ ਇਹ ਅਣਜਾਣ ਲੋਕ ਬੇਹੂਦਾ ਵਹਿਮ ਹੀ ਦਸਦੇ ਹਨ। ਇਹ ਸਿਮਰਨ ਵਾਲਾ ਨਾਮ ਜਿਸ ਹਸਤੀ ਦਾ ਹੈ ਉਸ ਹਸਤੀ ਪ੍ਰਥਾਇ ਗੁਰੂ ਸਾਹਿਬ ਦਾ ਬਖਸ਼ਿਆ ਹੋਇਆ ਇਹ ਬਿਆਨ ਹੈ ਕਿ ਇਹ ਹਸਤੀ "ਪੁਰਖ ਨਿਰੰਜਨ ਸਿਰਜਨਹਾਰ" ਹੈ ਅਤੇ "ਜੀਅ ਜੰਤ ਦੇਵੈ ਆਹਾਰ" ਵਾਲੀ ਸਮਰੱਥਤਾ ਦੇ ਗੁਣਾਂ ਵਾਲੀ ਹੈ। ਉਸ ਹਸਤੀ ਨੂੰ ਅੱਜ ਕੱਲ੍ਹ ਦੇ ਅਲਪੱਗ ਬੁਧੀ ਵਾਲੇ ਆਪਣੇ ਭਾਣੇ ਅਕਲਈਏ ਬਣੇ ਹੋਏ, ਇਕ ਵਹਿਮ ਦਸ ਦਸ ਕੇ ਟਿੱਚਰਾਂ ਕਰਦੇ ਹਨ ਤੇ ਲਿਖਦੇ ਹਨ ਕਿ "ਅਜਿਹੀ ਕੋਈ ਹਸਤੀ ਹੀ ਨਹੀਂ ਜੋ ਬੇਨਤੀਆਂ ਸੁਣਦੀ ਤੇ ਬੇਨਤੀਆਂ ਕਰਨ ਵਾਲਿਆਂ ਦੀ ਭਉਣੀ ਪੂਰੀ ਕਰਦੀ ਹੈ।" ਉਸ ਹਸਤੀ ਪ੍ਰਥਾਇ ਗੁਰੂ ਸਾਹਿਬ ਜੀ ਏਸ ਗੁਰਵਾਕ ਅੰਦਰ ਇਉਂ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਦੀ ਹਸਤੀ, "ਕੋਟਿ ਖਤੇ ਖਿਨ ਬਖਸਨਹਾਰ" ਹੈ, ਪਰੰਤੂ "ਭਗਤਿ ਭਾਇ ਸਦਾ ਨਿਸਤਾਰ ॥" ਭਾਵ ਭਗਤੀ ਭਾਉ ਵਾਲਿਆਂ ਦਾ ਨਿਸਤਾਰਾ ਕਰਨ ਵਾਲੀ ਹੈ ਤੇ ਸਦਾ ਸਦਾ ਹੀ ਭਗਤਿ ਭਾਉ ਵਾਲਿਆਂ ਨੂੰ ਨਿਸਤਾਰਨਹਾਰੀ ਹੈ। ਇਹ ਭਗਤੀ ਭਾਂਉ ਨਾਮ ਸਿਮਰਨ ਹੀ "ਸਾਚਾ ਧਨੁ ਸਾਚੀ ਵਡਿਆਈ" ਹੈ। ਐਸੇ ਨਾਮ ਦਾ ਸਿਮਰਨ ਹੀ ਅਕਾਲ ਪੁਰਖ ਦੀ ਸਚੀ ਵਡਿਆਈ ਹੈ। ਇਹ ਨਿਹਚਲ ਮਤ ਸਤਿਗੁਰ ਪੂਰੇ ਤੋਂ ਹੀ ਪਾਈ ਜਾ ਸਕਦੀ ਹੈ। ਗੁਰੂ ਤੋਂ

ਬੇਮੁਖ ਨਿਗੁਰੇ ਨਰਾਂ ਦੀ ਮਤ ਸਦਾ ਹੀ ਠਹਿਚਲੀ ਰਹਿੰਦੀ ਹੈ ਅਤੇ ਕਦੇ ਭੀ ਨਿਹਚਲ ਮਤਿ ਵਾਲੇ ਪਦ ਉਤੇ ਨਹੀਂ ਪਹੁੰਚ ਸਕਦੀ। ਜਿਸ ਦੇ ਉਪਰ ਸਤਿਗੁਰੂ ਦੀ ਕਿਰਪਾ ਹੁੰਦੀ ਹੈ ਤਿਸ ਨੂੰ ਹੀ ਏਸ ਨਿਹਚਲ ਮਤਿ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਗੁਰਮੁਖ ਜਨਾਂ ਨੂੰ ਏਸ ਨਿਹਚਲ ਮਤਿ ਉਤੇ ਤਤਪਰ ਰਖਣ ਦੀ ਕਿਰਪਾਲਤਾ ਗੁਰੂ ਕਰਤਾਰ ਵਲੋਂ ਹੋਈ ਹੈ ਉਨ੍ਹਾਂ ਦੇ ਹੀ ਸਾਰੇ ਭਰਮ ਅਗਿਆਨ ਅੰਧੇਰੇ ਬਿਨਾਸ਼ ਹੋਏ ਹਨ। ਉਨ੍ਹਾਂ ਗੁਰਮੁਖ ਜਨਾਂ ਤੇ ਹੀ ਇਹ ਘਟਨਾ ਘਟੀ ਹੈ। "ਪਾਰਬ੍ਰਹਮ ਸਿਉ ਲਾਗੋ ਧਿਆਨ ॥ ਪੂਰਨ ਪੂਰਿ ਰਹਿਓ ਨਿਰਬਾਨ ॥" ਤਿਨ੍ਹਾਂ ਨਾਮ ਸਿਮਰਨਹਾਰੇ ਜਨਾਂ ਦੀ ਹੀ ਪਾਰਬ੍ਰਹਮ ਪਰਮੇਸ਼ਰ ਦੇ ਜੋਤੀ ਸਰੂਪ ਵਿਖੇ ਧਿਆਨ-ਮਗਨਤਾ ਹੋਈ ਹੈ। ਤਿਨ੍ਹਾਂ ਪੁੱਗ ਖਲੋਤੇ ਹੋਏ ਗੁਰਮੁਖ ਜਨਾਂ ਦੀ ਆਤਮ ਦਸ਼ਾ ਉਤੇ ਹੀ "ਪੂਰਨ ਪੂਰਿ ਰਹਿਓ ਨਿਰਬਾਨ" ਵਾਲੀ ਲਿਖਤ ਦੀ ਆਤਮ ਦਸ਼ਾ ਘਟਦੀ ਹੈ। ਓਹੋ ਪੁਗੇ ਹੋਏ ਪੁਰਖ ਹੀ ਨਾਮ ਸਿਮਰਨ ਦੀ ਅਥਾਹ ਕਮਾਈ ਕਰ ਕੇ ਸਾਰਿਆਂ ਭੈ-ਭਰਮਾਂ ਨੂੰ ਮੇਟ ਕੇ ਗੁਪਾਲ ਨੂੰ ਮਿਲੇ ਹਨ ਜਿਨ੍ਹਾਂ ਉਪਰ ਗੁਰੂ ਦੀ ਅਤਿਸੈ ਕਰਕੇ ਕ੍ਰਿਪਾਲਤਾ ਹੈ।

**ਦੂਜੇ ਗੁਰ ਪ੍ਰਮਾਣ ਦੀ ਵਿਆਖਿਆ** :–ਜਿਸ ਦੇ ਸਿਮਰਨ ਕਰਕੇ ਮਨ ਅੰਦਰ ਜੋਤਿ ਵਿਗਾਸੀ ਪ੍ਰਕਾਸ਼ ਹੁੰਦਾ ਹੈ ਤੇ ਸਾਰੇ ਕਲ-ਕਲੇਸ਼ ਮਿਟ ਜਾਂਦੇ ਹਨ, ਜਿਸ ਦਾ ਸਿਮਰਨ ਕਰਕੇ "ਸੁਖ ਸਹਜਿ ਨਿਵਾਸੁ" ਹੁੰਦਾ ਹੈ ਉਸ ਸਿਮਰਨ ਨੂੰ ਉਹ ਪ੍ਰਾਪਤ ਕਰ ਸਕਦਾ ਹੈ ਜਿਸ ਉਪਰ ਗੁਰੂ ਦੀ ਕ੍ਰਿਪਾਲਤਾ ਹੁੰਦੀ ਹੈ ਅਤੇ ਉਹ ਸਿਮਰਨ ਗੁਰੂ ਘਰ ਦੀ ਸੇਵਾ-ਭਾਵਨਾ ਤੋਂ ਹੀ ਪਾਇਆ ਜਾ ਸਕਦਾ ਹੈ। ਹੇ ਅਕਾਲ ਪੁਰਖ! ਐਸਾ ਨਾਮ ਸਰਬ ਸੁਖਾਂ ਦਾ ਪ੍ਰਦਾਤਾ ਹੈ। ਐਸੇ ਸਾਰੇ ਸੁਖਾਂ ਦੇ ਦਾਤੇ ਨਾਮ ਵਾਲੇ ਨਾਮੀ ਅਕਾਲ ਪੁਰਖ ਦਾ ਕੀਰਤਨ ਗੁਣਾਨਵਾਦ ਅਠੇ ਪਹਿਰ ਕਰਦੇ ਰਹਿਣਾ ਅਵੱਸ਼ ਲਾਜ਼ਮੀ ਹੈ। "ਜੋ ਇਛਹਿ ਸੋਈ ਫਲੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ" ਵਾਲੀ ਤੁਕ ਦਸਦੀ ਹੈ ਕਿ ਨਾਮ ਸਿਮਰਨ ਦੀ ਕਮਾਈ ਕਰਨ ਵਾਲਿਆਂ ਦੇ ਸਭੇ ਮਨੋਰਥ ਫਲੀਭੂਤ ਹੁੰਦੇ ਹਨ। ਅਗਲੀਆਂ ਤੁਕਾਂ ਦਸਦੀਆਂ ਹਨ ਕਿ ਨਾਮ ਸਿਮਰਨ ਵਾਲਿਆਂ ਦੇ ਆਵਾ-

ਗਉਣ, ਚੁਰਾਸੀ ਦੇ ਗੇੜ ਦੇ ਸਭ ਬੰਧਨ ਹੀ ਟੁਟ ਜਾਂਦੇ ਹਨ। ਐਸੇ ਨਾਮ ਸਿਮਰਨ ਵਾਲੇ ਗੁਰਮੁਖ ਜਨ ਨਾਮ-ਲਿਵ-ਸਮਾਧੀਆਂ ਵਿਚ ਹੀ ਅਠੇ ਪਹਿਰ ਬਤੀਤ ਕਰਦੇ ਹਨ। ਉਨ੍ਹਾਂ ਦੇ ਕਾਮ, ਕਰੋਧ ਤੇ ਹੰਕਾਰ ਸਭ ਬਿਨਾਸ ਹੋ ਜਾਂਦੇ ਹਨ। ਤਿਨ੍ਹਾਂ ਦੇ ਮਾਇਆ ਮੋਹ ਪਿਆਰ ਭੀ ਸਭ ਟੁਟ ਜਾਂਦੇ ਹਨ। ਜਿਸ ਨੂੰ ਪਾਰਬ੍ਰਹਮ ਪਰਮੇਸ਼ਰ ਆਪਣੀ ਦਾਤਿ ਬਖਸ਼ਦਾ ਹੈ, ਉਹ ਦਿਨ ਰਾਤ ਪ੍ਰਭੂ-ਪ੍ਰਾਇਣ ਹੀ ਰਹਿੰਦਾ ਹੈ। ਨਾਮ ਸਿਮਰਨ ਦੀ ਟੇਕ ਤੋਂ ਇਕ ਖਿਨ ਭੀ ਨਹੀਂ ਉਖੜ ਖੜੋਂਦੇ। ਗੁਰੂ ਘਰ ਦਾ ਪੂਜਯ ਪਾਰਬ੍ਰਹਮ "ਕਰਨ ਕਰਾਵਨਹਾਰ ਸੁਆਮੀ" ਹੈ, "ਸਗਲ ਘਟਾ ਕੇ ਅੰਤਰਜਾਮੀ" ਵਾਲਾ ਮੁਰਾਤਬਾ ਰੱਖਦਾ ਹੈ। ਗੁਰੂ ਸਾਹਿਬ ਸਾਨੂੰ ਹਰਦਮ ਇਹੀ ਬਿਨੈ ਤੇ ਅਰਦਾਸ ਕਰਨਾ ਸਿਖਾਉਂਦੇ ਹਨ ਕਿ ਹੇ ਅਕਾਲ ਪੁਰਖ! ਸਾਨੂੰ ਆਪਣੀ ਭਾਉ-ਭਗਤੀ ਤੇ ਨਾਮ ਸਿਮਰਨ ਵਾਲੀ ਸੇਵਾ ਵਿਚ ਹੀ ਸਦਾ ਲਾਈ ਰਖਣਾ। ਤੇ ਸੇਵਾ ਵਿਚ ਲਾਇ ਕੇ ਭੀ ਸਦਾ ਆਪ ਦੀ ਸਰਣਾਈ ਪੜਿਆ ਰਹਿਣਾ ਹੈ।

ਕੀ 'ਪ੍ਰੀਤ ਲੜੀ' ਦੇ ਪਾਠਕ ਤੇ ਸਿਖ ਨੌਜਵਾਨ ਅਜੇ ਭੀ 'ਪ੍ਰੀਤ ਲੜੀ' ਦੇ ਇਸ ਕੁਫ਼ਰ ਦੀ ਤਕਲੀਦ ਕਰਨਗੇ ਕਿ 'ਰੱਬ ਨੂੰ ਖ਼ੁਸ਼ ਕਰਨ ਲਈ ਉਸ ਦੇ ਨਾਮ ਦਾ ਸਿਮਰਨ ਕਰਨਾ ਸਭ ਤੋਂ ਵਡਾ ਭੁਲੇਖਾ ਹੈ?'

## (ਨੰ: ੪)

ਅਗੇ ਚਲ ਕੇ 'ਪ੍ਰੀਤ ਲੜੀ' ਨੇ ਨਾਲ ਲਗਦੀ ਸਤਰ ਵਿਚ ਲਿਖਿਆ ਹੈ, "ਗੁਸੇ ਰਾਜ਼ੀ ਹੋਣ ਵਾਲਾ ਰੱਬ ਮਨੁਖ ਦੇ ਬਚਪਨ ਦਾ ਕਿਆਸ ਹੈ।" ਗੁਰੂ ਦਸਮੇਸ਼ ਜੀ ਦੇ ਅਨੇਕਾਂ ਸ੍ਰੀ ਮੁਖਵਾਕ ਹਨ ਜਿਨ੍ਹਾਂ ਤੋਂ ਸਿਧ ਹੁੰਦਾ ਹੈ ਕਿ ਅਕਾਲ ਪੁਰਖ ਆਪਣੇ ਭਗਤ ਜਨਾਂ ਉਤੇ ਸਦਾ ਦਿਆਲ ਹੁੰਦਾ ਹੈ ਤੇ ਦਿਆਲ ਹੀ ਰਹਿੰਦਾ ਹੈ। ਸਾਕਤਾਂ ਦੁਸ਼ਟਾਂ ਦਾ ਦੰਡ-ਦਾਤਾ ਤੇ ਖੇ-ਕਰਤਾ ਹੈ। ਯਥਾ :—

ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥(੧੯੯)
ਸਦ ਸੱਚਿਦਾਨੰਦ ਸੱਤ੍ਰੰ ਪ੍ਰਣਾਸੀ ॥
ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥

ਅਜਾਇਬ ਬਿਭੂਤੇ ਗਜਾਇਬ ਗਨੀਮੇ ॥
ਹਰੀਅੰ ਕਰੀਅੰ ਕਰੀਮੁਲ ਰਹੀਮੇ ॥੧੯੮॥
ਕਰੁਣਾਲਯ ਹੈਂ ॥ ਅਰਿ ਘਾਲਯ ਹੈਂ ॥
ਖਲ ਖੰਡਨ ਹੈਂ ॥ ਮਹਿ ਮੰਡਨ ਹੈਂ ॥੧੭੧॥
ਭਵ ਭੰਜਨ ਹੈਂ ॥ ਅਰਿ ਗੰਜਨ ਹੈਂ ॥
ਰਿਪੁ ਤਾਪਨ ਹੈਂ ॥ ਜਪੁ ਜਾਪਨ ਹੈਂ ॥੧੮੨॥

ਜਾਪ ਸਾਹਿਬ, ਸ੍ਰੀ ਮੁਖ ਪਾ: ੧੦

ਦਸੋ ! ਕੀ ਸ੍ਰੀ ਦਸਮੇਸ਼ ਜੀ ਦੇ ਇਹ ਮਹਾਂ ਵਾਕ ਬਚਪਨ ਦਾ ਕਿਆਸ ਹਨ ? ਯਾ 'ਪ੍ਰੀਤ ਲੜੀ' ਦੇ ਨੀਚ ਰੀਮਾਰਕ ਬਚਪਨ ਦਾ ਕਿਆਸ ਹੈ ? ਜਿਥੇ ਸਤਿਗੁਰੂ ਦਸਮੇਸ਼ ਜੀ ਨੇ ਅਕਾਲ ਪੁਰਖ ਨੂੰ 'ਕਾਮਲ ਕਰੀਮ ਹੈ ॥ ਕਿ ਰਾਜ਼ਕ ਰਹੀਮ ਹੈਂ ॥* ਅਤੇ ''ਕਿ ਰੋਜ਼ੀ ਦਿਹਿੰਦ ਹੈਂ ॥ ਕਿ ਰਾਜ਼ਕ ਰਹਿੰਦ ਹੈਂ'* ਦੇ ਲਫ਼ਜ਼ਾਂ ਨਾਲ ਵਡਿਆਇਆ ਹੈ ਉਥੇ 'ਗਨੀਮੁਲ ਖਿਰਾਜ ਹੈਂ॥ਗਰੀਬੁਲ ਨਿਵਾਜ ਹੈਂ॥' 'ਹਰੀਫੁਲ ਸ਼ਿਕੰਨ ਹੈਂ। 'ਹਿਰਾਸੁਲ ਫ਼ਿਕੰਨ ਹੈਂ'* ਦੇ ਖ਼ਿਤਾਬਾਂ ਨਾਲ ਭੂਸ਼ਤ ਕੀਤਾ ਹੈ। ਸਚੇ ਪਾਤਸ਼ਾਹ ਨੇ ਅਕਾਲ ਪੁਰਖ ਨੂੰ ਜਿਥੇ ਕਿ 'ਰੋਜ਼ੀ ਰਜ਼ਾਕੈ ॥ ਰਹੀਮੈ ਰਿਹਾਕੈ'* ਤੇ 'ਅਫ਼ੂਅਲ ਗੁਨਾਹ ਹੈਂ ॥ ਕਿ ਸ਼ਾਹਾਨ ਸ਼ਾਹ ਹੈਂ'* ਦੇ ਸ਼ੁਭ ਗੁਣਾਂ ਨਾਲ ਸ਼ਸ਼ੋਭਤ ਕੀਤਾ ਹੈ ਉਥੇ 'ਗਨੀਮੁਲ ਸ਼ਿਕਸਤੈ ॥ ਗ਼ਰੀਬੁਲ ਪ੍ਰਸਤੈ'* ਭੀ ਉਸ ਦੇ ਸ਼ੁਭ ਗੁਣ ਵਡਿਆਏ ਹਨ। ਜਿਥੇ ਸ੍ਰੀ ਦਸਮੇਸ਼ ਜੀ ਅਕਾਲ ਪੁਰਖ ਦੀ ਉਸਤਤੀ ਆਪਣੀ ਸ੍ਰੀ ਮੁਖਵਾਕ ਬਾਣੀ ਅਕਾਲ ਉਸਤਤਿ ਅੰਦਰ 'ਸਰਬ ਦਾਤਾ ਸਰਬ ਗਿਆਤਾ ਸਰਬ ਕੋ ਪ੍ਰਤਿਪਾਲ ॥ ਦੀਨ ਬੰਧ ਦਿਆਲ ਸੁਆਮੀ ਆਦਿ ਦੇਵ ਅਪਾਲ'' (੧੯੦) ਦੇ ਪਦਿਆਂ ਵਿਚ ਕਰਦੇ ਹਨ, ਓਥੇ ਓਸ ਬਾਣੀ ਦੇ ਉਸੇ ਛੰਦ ਵਿਚ ਅਕਾਲ ਪੁਰਖ ਨੂੰ ਸ੍ਰੀ ਦਸਮੇਸ਼ ਜੀ ਇਉਂ ਉਸਤਤਾਉਂਦੇ ਹਨ :

ਦੁਸ਼ਟ ਗੰਜਨ ਸ਼ਤ੍ਰ ਭੰਜਨ ਪਰਮ ਪੁਰਖੁ ਪ੍ਰਮਾਥ ॥
ਦੁਸ਼ਟ ਹਰਤਾ ਸ੍ਰਿਸ਼ਟਿ ਕਰਤਾ ਜਗਤ ਮੈ ਜਿਹ ਗਾਥ ॥੧੯੨॥

---

*ਜਾਪ ਸਾਹਿਬ, ਛੰਤ ਨੰ: ੧੫੧,੧੫੨,੧੫੩,੧੦੮,੧੦੯,੧੨੨।

ਇਕੋ ਛੰਦ ਤੇ ਇਕੋ ਪਦਿਆਂ ਅੰਦਰ ਸ੍ਰੀ ਦਸਮੇਸ਼ ਜੀ ਅਕਾਲ ਪੁਰਖ ਨੂੰ ਇਕ ਦੂਜੇ ਤੋਂ ਮੁਤਜ਼ਾਦ ਸਿਫ਼ਤਾਂ ਵਾਲਾ ਰੱਬ ਵਰਨਣ ਕਰਦੇ ਹਨ। ਯਥਾ :-

ਦੁਸ਼ਟ ਹਰਨਾ ਸ੍ਰਿਸ਼ਟ ਕਰਨਾ ਦਿਆਲ ਲਾਲ ਗੋਬਿੰਦ ॥
ਮਿਤ੍ਰ ਪਾਲਕ ਸ਼ਤ੍ਰ ਘਾਲਕ ਦੀਨ ਦਿਆਲ ਮੁਕੰਦ ॥
ਅਘੋ ਡੰਡਣ ਦੁਸ਼ਟ ਖੰਡਣ ਕਾਲ ਹੂੰ ਕੇ ਕਾਲ ॥
ਦੁਸ਼ਟ ਹਰਣੰ ਪੁਸ਼ਟ ਕਰਣੰ ਸਰਬ ਕੇ ਪ੍ਰਤਿਪਾਲ ॥੧੯੪॥

ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ ॥...
ਦੀਨ ਦਿਆਲ ਦਇਆਨਿਧ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥੨੪੩॥
ਦਾਹਤ ਹੈਂ ਦੁਖ ਦੋਖਨ ਕੋ ਦਲ ਦੁੱਜਨ ਕੇ ਪਲ ਮੈਂ ਦਲ ਡਾਰੈ ॥
ਖੰਡ ਅਖੰਡ ਪ੍ਰਚੰਡ ਪਹਾਰਨਿ ਪੂਰਨ ਪ੍ਰੇਮ ਕੀ ਪ੍ਰੀਤ ਸੰਭਾਰੈ॥੨੪੪॥

(ਨੰ: ੫)

'ਪ੍ਰੀਤ ਲੜੀ' ਦੇ ਸੰਪਾਦਕ ਦੀ ਅਲਪੱਗ ਬੁਧੀ ਅੰਦਰ ਰਾਜ਼ੀ ਪ੍ਰਸੰਨ ਹੋਣ ਵਾਲਾ ਰੱਬ ਅਤੇ ਨਾਰਾਜ਼ ਹੋਣ ਵਾਲਾ ਰੱਬ ਬਚਪਨ ਦਾ ਕਿਆਸ ਹੈ। ਐ ਸ੍ਰੀ ਦਸਮੇਸ਼ ਜੀ ਦੇ ਸ਼ਰਧਾਲੂ ਸਿੰਘ ਸੂਜਨੋ ! ਕੀ ਤੁਸੀਂ ਸ੍ਰੀ ਦਸਮੇਸ਼ ਜੀ ਦੇ ਵਾਕਾਂ ਤੇ ਈਮਾਨ ਲਿਆਉਗੇ ਯਾ ਇਸ ਦਹਿਰੀਏ ਨਾਸਤਕ ਦੀਆਂ ਕੂੜ ਕੁਸਤ ਚਪਲ ਬਿਆਨੀਆਂ ਨੂੰ ਸਤਿ ਕਰਕੇ ਮੰਨੋਗੇ ? ਉਹ ਕੈਸਾ ਕੋਝਾ ਮਖੌਲ ਉਡਾਉਂਦਾ ਹੈ, ਮਹਾਂ ਪੁਰਸ਼ਾਂ ਦੇ ਧੁਰਵਾ-ਬੰਨ੍ਹੇ ਤੱਤ ਅਸੂਲਾਂ ਉਤੇ। ਉਹ ਤੁਹਾਨੂੰ ਗੁਮਰਾਹ ਕਰਾਉਂਦਾ ਹੈ, ਉਪਰ ਦਿਤੀ ਸ੍ਰੀ ਦਸਮੇਸ਼ ਵਾਕਾਂ ਦੀ ਸਚਾਈ ਤੋਂ ਅਤੇ ਤਿਨ੍ਹਾਂ ਮਹਾਂ ਵਾਕਾਂ ਨੂੰ ਬੱਚਪਨ ਦੇ ਕਿਆਸ ਦਸ ਕੇ, ਇਨ੍ਹਾਂ ਵਾਕਾਂ ਨੂੰ ਹਕਾਰਤ ਭਰੀ ਲੂਤੀ ਲਾਉਂਦਾ ਹੈ। ਉਹ ਅਜਿਹੇ ਤਤ ਪਰਮਾਰਥੀ ਅਸੂਲਾਂ ਦੇ ਕਾਇਮ ਕਰਨਹਾਰੇ ਸਰਬੱਗ ਪੁਰਸ਼ਾਂ ਦੀ ਮਤਿ ਨੂੰ ਹਕੀਰ ਸਮਝਦਾ ਹੈ ਅਤੇ ਹਕਾਰਤ ਉਪਜਾ ਕੇ ਤਿਨ੍ਹਾਂ ਅਸੂਲਾਂ ਵਲੋਂ ਤੁਹਾਨੂੰ ਨਫ਼ਰਤ ਦਿਵਾਉਂਦਾ ਹੈ। ਕੈਸੀ ਨਫ਼ਰਤ ਨਾਲ ਉਹ ਬਕਦਾ ਹੈ ਕਿ ਗੁਸੇ ਰਾਜ਼ੀ ਹੋਣ ਵਾਲਾ ਰੱਬ ਕੋਈ ਨਹੀਂ। ਦੇਖੋ, ਸ੍ਰੀ ਦਸਮੇਸ਼ ਮਹਾਂ ਸਰਬੱਗਨ ਸਿਰ ਸਰਬੱਗ ਗੁਰੂ ਅਵਤਾਰ ਜੀ ਦਾ

ਮਹਾਂਵਾਕ :-

ਅੱਤ੍ਰ ਕੇ ਚਲੱਯਾ ਛਿਤ ਛਤ੍ਰ ਕੇ ਧਰੱਯਾ
ਛਤ੍ਰ ਧਾਰਯੋਂ ਕੇ ਛਲੱਯਾ ਮਹਾਂ ਸਤ੍ਰਨ ਕੇ ਸਾਲ ਹੈਂ ॥
ਦਾਨ ਕੇ ਦਵੱਯਾ ਮਹਾਂ ਮਾਨ ਕੇ ਬਢੱਯਾ
ਅਵਸਾਨ ਕੇ ਦਿਵੱਯਾ ਹੈਂ ਕਟੱਯਾ ਜਮਜਾਲ ਹੈਂ ॥
ਜੁਧ ਕੇ ਜਿਤੱਯਾ ਔ ਬਿਰੁੱਧ ਕੇ ਮਿਟੱਯਾ
ਮਹਾਂ ਬੁਧ ਕੇ ਦਿਵੱਯਾ ਮਹਾਂ ਮਾਨ ਹੂੰ ਕੇ ਮਾਨ ਹੈਂ ॥
ਗਿਆਨ ਹੂੰ ਕੇ ਗਿਆਤਾ ਮਹਾਂ ਸੁਧਤਾ ਕੇ ਦਾਤਾ ਦੇਵ
ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੈਂ ॥੨੫੩॥

ਪੁਨਾ :--ਤੇਜ ਹੂੰ ਕੋ ਤਰੁ ਹੈਂ ਕਿ ਰਾਜਸੀ ਕੋ ਸਰੁ ਹੈਂ
ਕਿ ਸੁੱਧਤਾ ਕੋ ਘਰੁ ਹੈਂ ਕਿ ਸਿਧਤਾ ਕੀ ਸਾਰ ਹੈਂ ॥
ਕਾਮਨਾ ਕੀ ਖਾਨ ਹੈਂ ਕਿ ਸਾਧਨਾ ਕੀ ਸਾਨ ਹੈਂ
ਬਿਰਕਤਤਾ ਕੀ ਬਾਨ ਹੈਂ ਕਿ ਬੁਧਿ ਕੋ ਉਦਾਰੁ ਹੈਂ ॥
ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ
ਕਿ ਰੂਪ ਹੂੰ ਕੋ ਰੂਪ ਹੈਂ ਕੁਮੱਤ ਕੇ ਪ੍ਰਹਾਰੁ ਹੈਂ ॥
ਦੀਨਨ ਕੋ ਦਾਤਾ ਹੈਂ ਗਨੀਮਨ ਕੋ ਗਾਰਕ ਹੈਂ
ਸਾਧਨ ਕੋ ਰੱਛਕ ਹੈਂ ਗੁਨਨ ਕੋ ਪਹਾਰੁ ਹੈਂ ॥੨੫੯॥

ਪੁਨਾ .--ਸਿਧ ਕੋ ਸਰੂਪ ਹੈਂ ਕਿ ਬੁਧ ਕੋ ਬਿਭੂਤ ਹੈਂ
ਕਿ ਕ੍ਰੁਧ ਕੋ ਅਭੂਤ ਹੈਂ ਕਿ ਅਛੈ ਅਬਿਨਾਸੀ ਹੈਂ ॥
ਕਿ ਕਾਮ ਕੋ ਕੁਨਿੰਦਾ ਹੈਂ ਕਿ ਖੂਬੀ ਕੋ ਦਹਿੰਦਾ ਹੈਂ
ਗਨੀਮਨ ਗਰਿੰਦਾ ਹੈਂ ਕਿ ਤੇਜ ਕੋ ਪ੍ਰਕਾਸੀ ਹੈਂ ॥
ਕਾਲ ਹੂੰ ਕੋ ਕਾਲ ਹੈਂ ਕਿ ਸ਼ਤ੍ਰਨ ਕੇ ਸਾਲ ਹੈਂ
ਕਿ ਮਿਤ੍ਰਨ ਕੋ ਪੋਖਤ ਹੈਂ ਬ੍ਰਿਧਤਾ ਕੀ ਬਾਸੀ ਹੈਂ ॥
ਜੋਗ ਹੂੰ ਕੋ ਜੰਤ੍ਰ ਹੈਂ ਕਿ ਤੇਜ ਹੂੰ ਕੋ ਤੰਤ੍ਰ ਹੈਂ
ਕਿ ਮੋਹਨੀ ਕੋ ਮੰਤ੍ਰ ਹੈਂ ਕਿ ਪੂਰਨ ਪ੍ਰਕਾਸੀ ਹੈਂ ॥੨੬੦॥

ਅਕਾਲ ਪੁਰਖ ਦੀਆਂ ਏਹਨਾਂ ਸਾਰੀਆਂ ਸਿਫ਼ਤਾਂ ਨੂੰ, ਜੋ ਦਸਮੇਸ਼

ਜੀ ਨੇ "ਸ੍ਰੀ ਅਕਾਲ ਉਸਤਤਿ" ਅੰਦਰ ਦਰਸਾਈਆਂ ਹਨ, ਸੁਣ ਪੜ੍ਹ ਕੇ ਪ੍ਰੀਤ ਲੜੀਆ ਖਿਸਿਆਏਗਾ, ਖਿਝੇਗਾ ਅਤੇ ਛਿੱਥਾ ਪੈ ਕੇ ਕੱਚਾ ਹੁੰਦਾ ਹੋਇਆ ਕੇਵਲ ਇਨ੍ਹਾਂ ਇਲਾਹੀ ਸਿਫ਼ਤਾਂ ਉਪਰ ਮਖ਼ੌਲ ਉਡਾਉਣ ਦੀ ਦੁਰਮਤਿ ਵਿਚ ਹੀ ਪਵੇਗਾ ਅਤੇ ਆਪਣੇ 'ਪ੍ਰੀਤ ਲੜੀ' ਦੇ ਪੜ੍ਹਾਕੂਆਂ ਨੂੰ ਪਾਵੇਗਾ ਤੇ ਦੁਰਮਤਿ ਵਹਿਣ ਵਿਚ ਰੁੜ੍ਹਾਵੇਗਾ, ਪਰੰਤੂ ਮਹਾਂ ਪੁਰਖਾਂ ਦੇ, ਸਰਬੱਗ ਗੁਰ ਅਵਤਾਰਾਂ ਦੇ ਕਥੇ ਹੋਏ ਅਕਾਲੀ (ਅਕਾਲ ਪੁਰਖ ਦੇ) ਗੁਣ, ਪ੍ਰਤਿਪਾਦਕੀ ਮਹਾਂਵਾਕ ਅਟੱਲ, ਅਭੇਦ ਅਤੇ ਅਮੋਘ ਬਾਣ ਹਨ, ਜੋ ਨਾਸ਼ਤਕਾਂ ਦੀ ਨਾਸਤਕਤਾ ਨੂੰ ਪਾਸ਼ ਪਾਸ਼ ਕੀਤੇ ਬਿਨਾਂ ਬਾਜ਼ ਨਹੀਂ ਰਹਿਣਗੇ। ਪ੍ਰੀਤ ਲੜੀਏ ਨਾਸਤਕ ਸੰਪਾਦਕ ਅਤੇ ਨਾਸਤਕਤਾ ਦੇ ਚਸਕਾਲੂ ਪ੍ਰੀਤ ਲੜੀ ਦੇ ਗਾਹਕ ਸਿਖ ਸੂਰਤ ਵਾਲੇ ਅਲਪੱਗ ਪਾਠਕ ! ਜ਼ਰਾ ਗਹੁ ਕਰਕੇ ਸ੍ਰੀ ਦਸਮੇਸ਼ ਜੀ ਦੇ ਮਹਾਂਵਾਕ ਦੀ ਸਾਣ ਸਹੁ। ਲੈ ਦੇਖ ! ਸ੍ਰੀ ਦਸਮੇਸ਼ ਜੀ ਫੁਰਮਾਉਂਦੇ ਹਨ :—

ਰੂਪ ਕੋ ਨਿਵਾਸ ਹੈਂ ਕਿ ਬੁੱਧ ਕੋ ਪ੍ਰਕਾਸ ਹੈਂ
ਕਿ ਸਿਧਤਾ ਕੋ ਬਾਸ ਹੈਂ ਕਿ ਬੁਧਿ ਹੂੰ ਕੋ ਘਰ ਹੈਂ ॥
ਦੇਵਨ ਕੋ ਦੇਵ ਹੈਂ ਨਿਰੰਜਨ ਅਭੇਵ ਹੈਂ
ਅਦੇਵਨ ਕੇ ਦੇਵ ਹੈਂ ਕਿ ਸੁਧਤਾ ਕੋ ਸ਼ਰ ਹੈਂ ॥
ਜਾਨ ਕੋ ਬਚੱਯਾ ਹੈਂ ਇਮਾਨ ਕੋ ਦਿਵੱਯਾ
ਜਮਜਾਲ ਕੋ ਕਟੱਯਾ ਹੈਂ ਕਿ ਕਾਮਨਾ ਕੋ ਕਰ ਹੈਂ ॥
ਤੇਜ ਕੋ ਪ੍ਰਚੰਡ ਹੈਂ ਅਖੰਡਣ ਕੋ ਖੰਡ ਹੈਂ
ਮਹੀਪਨ ਕੋ ਮੰਡ ਹੈਂ ਕਿ ਇਸਤ੍ਰੀ ਹੈਂ ਨ ਨਰ ਹੈਂ ॥੨੬੧॥

ਐ ਨਾਸਤਕ ਮੰਡਲੀ ਦਹਿਰੀਓ—ਦੇਖੋ ! ਸ੍ਰੀ ਦਸਮੇਸ਼ ਜੀ ਦੇ ਉਪਰਲੇ ਸ੍ਰੀ ਮੁਖਵਾਕ ਤੁਹਾਡੀ ਨਾਸਤਕ ਮਤ ਦੇ ਕਿਹੇ ਬਖੀਏ ਉਧੇੜਦੇ ਹਨ ! ਚਾਹੇ ਤੁਹਾਡੀ ਕਾਗ-ਦ੍ਰਿਸ਼ਟੀ ਅੰਦਰ ਰੱਬ ਹੈ ਹੀ ਨਹੀਂ, ਨਾ ਉਸ ਦਾ ਕੋਈ ਰੂਪ ਹੈ, ਪਰ ਸ੍ਰੀ ਦਸਮੇਸ਼ ਜੀ ਉਪਰਲੇ ਮਹਾਂਵਾਕ ਅੰਦਰਿ ਅਕਾਲ ਪੁਰਖ ਨੂੰ 'ਰੂਪ ਕੋ ਨਿਵਾਸ' ਦਰਸਾਉਂਦੇ ਹਨ। ਤ੍ਰੈਗੁਣੀ ਰੂਪ

ਰੰਗ ਅਰ ਰੇਖ ਭੇਖ ਤੋਂ ਅਕਾਲ ਪੁਰਖ ਨਿਰਸੰਦੇਹ ਰਹਿਤ ਹੈ, ਪਰ ਉਸ ਦਾ ਤੁਰੀ ਗੁਣੀ ਅਰੂਪ ਰੂਪ, ਦਿੱਬ ਰੂਪ, ਦਿੱਬ ਨੂਰ ਰੂਪਾਨ ਰੂਪ ਹੈ, ਜੋਤੀ ਸਰੂਪ ਰੂਪ ਹੈ, ਜਿਸ ਦੇ ਰੂਪ ਦਿੱਬ ਨੂਰ ਸਰੂਪ ਅੰਦਰਿ ਤੱਤ ਰੂਪ ਦਾ ਸੱਚਾ ਨਿਵਾਸ ਹੈ। ਐਸਾ ਰੂਪ ਨਿਵਾਸੀ ਰੂਪ ਪ੍ਰਕਾਸ਼ੀ ਹੈ ਅਕਾਲ ਪੁਰਖ। ਨਾਸਤਕ ਮਤ ਕੁਮੱਤੀ ਕਹਿੰਦੇ ਹਨ ਕਿ ਰੱਬ ਬੁੱਧ ਹੀਣ ਸੁੰਨ-ਮੁੰਨ ਨਿਰਜਨ ਪਦਾਰਥ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਬੁਧ ਦਾ ਤੱਤ, ਬੁਧ ਦਾ ਸੋਮਾ ਹੈ। ਬੁਧ ਦਾ ਪ੍ਰਕਾਸ਼ ਨੂਰ ਜ਼ਹੂਰੀ ਬੁੱਕਾ ਹੈ, ਜਿਸ ਤੋਂ ਹੋਰ ਸਾਰੀਆਂ ਅਲਪੱਗ ਸਰਬੱਗ ਬੁਧੀਆਂ ਤੇਜ ਪ੍ਰਕਾਸ਼ ਦਾ ਜ਼ੱਰਾ ਮਾਤਰ ਪ੍ਰਤਿਬਿੰਬ ਲੈਂਦੀਆਂ ਹਨ ਅਤੇ ਨੂਰੋ ਨੂਰ ਹੁੰਦੀਆਂ ਹਨ। ਨਾਸਤਕ ਭੌਂਕਦੇ ਹਨ ਕਿ ਅਕਾਲ ਪੁਰਖ ਦੇ ਨਾਮ ਸਿਮਰਨ ਤੋਂ ਕੋਈ ਸਿੱਧੀ ਪ੍ਰਾਪਤ ਨਹੀਂ ਹੁੰਦੀ। ਸ੍ਰੀ ਦਸਮੇਸ਼ ਜੀ ਅਕਾਲ ਪੁਰਖ ਨੂੰ "ਸਿਧਤਾ ਕੋ ਬਾਸ ਹੈਂ" ਸਾਫ਼ ਬਿਦਤਾਉਂਦੇ ਹਨ। ਨਾਸਤਕ ਇਸ ਗੱਲ ਤੇ ਆਪਣਾ ਨੱਕ ਵੱਟਦੇ ਹਨ ਕਿ ਰੱਬ ਮਨ, ਬੁਧ, ਚਿੱਤ ਆਦਿਕ ਗੁਣਾਂ ਤੋਂ ਰਹਿਤ ਹੈ। ਮਹਾਂ ਤ੍ਰੈਗੁਣੀ ਅੰਤਸ਼ਕਰਣ ਵਾਲੇ ਮਨ, ਬੁਧ, ਚਿਤ, ਗੁਣ ਅਹੰਕਾਰ ਗੁਣਾਂ ਤੇ ਬੇਸ਼ਕ ਰਹਿਤ ਹੋਊ, ਪਰ ਸ੍ਰੀ ਦਸਮੇਸ਼ ਜੀ ਤਾਂ ਇਸ ਉਪਰਲੇ ਵਾਕ ਅੰਦਰ ਅਕਾਲ ਪੁਰਖ ਨੂੰ 'ਬੁਧ ਹੂੰ ਕੋ ਘਰ ਹੈਂ" ਵਾਲੇ ਵਸਫ਼ ਸਪਸ਼ਟ ਦਿੰਦੇ ਹਨ। ਸ੍ਰੀ ਦਸਮੇਸ਼ ਜੀ ਅਕਾਲ ਪੁਰਖ ਨੂੰ "ਦੇਵਨ ਕੋ ਦੇਵ" "ਨਿਰੰਜਨ ਅਭੇਵ" ਸਪਸ਼ਟਾਉਂਦੇ ਹਨ। ਪਰ ਦਹਿਰੀਏ ਇਸ ਗੱਲ ਤੋਂ ਮੁਨਕਰ ਹਨ। ਗੁਰੂ ਦਸਮੇਸ਼ ਜੀ ਦੇ ਬਿਦਤਾਏ, "ਜਾਨ ਕੇ ਬਚੱਯਾ ਇਮਾਨ ਕੇ ਦਿਵੱਯਾ ਜਮਜਾਲ ਕੇ ਕਟੱਯਾ" ਵਾਲੇ ਅਕਾਲ ਪੁਰਖ ਦੇ ਗੁਰਮਤਿ ਗੁਣਾਂ ਤੋਂ ਇਹ ਅੱਜ ਕਲ੍ਹ ਦੇ ਦਹਿਰੀਏ ਸਿਖ ਸੁਆਂਗਪੋਸ਼ੀ ਨਾਸਤਕ ਉਕੇ ਹੀ ਅਸ਼ਰਧਕ ਅਤੇ ਇਨਕਾਰੀ ਹਨ। ਸ੍ਰੀ ਦਸਮੇਸ਼ ਜੀ ਦਾ ਉਪਰ ਪ੍ਰਮਾਣਿਆ ਮਹਾਂਵਾਕ ਪੂਰਨ ਗੁਰਮਤਿ ਤੱਤ ਆਦਰਸ਼ ਦਰਸ਼ਕ ਆਸਤਕਤਾ ਦਾ ਸਿਧ ਕਰਨਹਾਰਾ ਹੈ ਅਤੇ ਨਾਸਤਕਤਾ ਦੀ ਕੁਮਤਿ ਮੱਤ ਨੂੰ ਸੋਧਣਹਾਰਾ ਹੈ। ਸ੍ਰੀ ਦਸਮੇਸ਼ ਜੀ ਦਾ ਅਗਲਾ ਮਹਾਂਵਾਕ ਭੀ ਉਪਰਲੇ ਵਾਕ ਦੇ ਸਿਧਾਂਤ ਦੀ ਪ੍ਰੋੜ੍ਹਤਾ ਕਰਦਾ ਹੈ :-

ਅੰਜਨ ਬਿਹੀਨ ਹੈਂ ਨਿਰੰਜਨ ਪਰਬੀਨ ਹੈਂ
ਕਿ ਸੇਵਕ ਅਧੀਨ ਹੈਂ ਕਟੱਯਾ ਜਮਕਾਲ ਕੇ ॥
ਦੇਵਨ ਕੇ ਦੇਵ ਮਹਾਂ ਦੇਵ ਹੂੰ ਕੇ ਦੇਵ ਨਾਥ
ਭੂਮ ਕੇ ਭੁਜੱਯਾ ਹੈਂ ਮੁਹੱਯਾ ਮਹਾਂਬਾਲ ਕੇ ॥
ਰਾਜਨ ਕੇ ਰਾਜਾ ਮਹਾ ਸਾਜ ਹੂੰ ਕੇ ਸਾਜਾ
ਮਹਾਂ ਜੋਗ ਹੂੰ ਕੋ ਜੋਗ ਹੈਂ ਧਰੱਯਾ ਦ੍ਰੁਮ ਛਾਲ ਕੇ ॥
ਕਾਮਨਾ ਕੇ ਕਰ ਹੈਂ ਕਿ ਬੁੱਧਤਾ ਕੋ ਹਰ ਹੈਂ
ਕਿ ਸਿਧਤਾ ਕੋ ਸਾਥੀ ਹੈਂ ਕਿ ਕਾਲ ਹੈਂ ਕੁਚਾਲ ਕੇ ॥੨੬੩॥

ਅਕਾਲ ਪੁਰਖ ਆਪਣੇ ਸੰਤਾਂ ਭਗਤਾਂ ਅਤੇ ਦੀਨਾਂ ਦੁਖੀਆਂ ਸ਼ਰਨ ਆਇਆਂ ਦਾ ਸਦਾ ਰੱਛਕ ਹੈ, ਪ੍ਰਤਿਪਾਲਕ ਹੈ। ਦੁਸ਼ਟਾਂ ਦੋਖੀਆਂ ਦਾ ਦਲਨਹਾਰਾ ਹੈ।

(ਨੰ: ੬)

ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥
ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ ॥

ਸੂਹੀ ਮ ੩,ਪੰਨਾ ੭੬੯

ਪੁਨਾ–ਹਰਿ ਜੁਗੁ ਜੁਗੁ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ
ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ
ਨਾਮਦੇਉ ਮੁਖਿ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ
ਅੰਤਿ ਲਏ ਛਡਾਇਆ ॥੪॥੧੩॥੨੦॥

ਆਸਾ ਮ: ੪, ਪੰਨਾ ੪੪੧

ਇਸ ਪ੍ਰਕਾਰ ਦੇ ਅਨੇਕਾਂ ਗੁਰਵਾਕ ਹਨ, ਜੋ ਪੁਕਾਰ ਪੁਕਾਰ ਕੇ

ਇਹੋ ਗੁਰਮਤਿ ਸਿਧਾਂਤ ਸਿਧ ਕਰਦੇ ਹਨ ਕਿ ਅਕਾਲ ਪੁਰਖ ਆਪਣੇ ਭਗਤਾਂ ਦਾ ਰੱਛਕ ਹੈ, ਦੀਨਾਂ ਦਾ ਦਿਆਲੂ ਹੈ, ਅਤੇ ਦੁਸ਼ਟ-ਦੋਖੀਆਂ ਨੂੰ ਦਲਨਹਾਰਾ ਹੈ । ਪਰ ਪ੍ਰੀਤ ਲੜੀਆ ਨਾਸਤਕ ਕਹਿੰਦਾ ਹੈ ਕਿ ਰੱਬ ਨਰਾਜ਼ ਹੋਣ ਵਾਲਾ ਤੇ ਰਾਜ਼ੀ ਹੋਣ ਵਾਲਾ ਰੱਖ, ਰੱਬ ਹੀ ਨਹੀਂ । ਨਾਸਤਕਾਂ ਦਾ ਰੱਬ ਉਹ ਹੈ ਜਿਸ ਵਿਚ ਨਰਾਜ਼ ਹੋਣ ਵਾਲੇ ਤੇ ਕਿਰਪਾਲੂ ਹੋਣ ਵਾਲੇ ਗੁਣ (ਵਸਫ) ਹੀ ਨਹੀਂ ਹੋਣੇ ਚਾਹੀਦੇ । ਓਨ੍ਹਾਂ ਦਾ ਨਾਮ-ਧਰੀਕ ਰੱਬ ਐਵੇਂ ਮਿਟੀ ਦਾ ਮਟੁੰਨ ਹੈ, ਜੋ ਨਾ ਉਪਜਾਉਂਦਾ ਹੈ ਨਾ ਜੀਵਾਉਂਦਾ ਹੈ, ਨਾ ਪ੍ਰਤਿ-ਪਾਲ ਕਰਦਾ ਹੈ ਨਾ ਰਖਿਆ ਕਰ ਸਕਦਾ ਹੈ । ਐਹੋ ਜਿਹੇ ਮਨ-ਘੜਤ ਅਸੂਲ ਹਨ ਏਹਨਾਂ ਨਾਸਤਕ ਮਾਣੂੰਆਂ ਦੇ । ਮਤਸਰੀ ਇਹ ਐਸੇ ਹਨ ਕਿ ਗੁਰੂ ਨਾਨਕ ਦਸਮੇਸ਼ ਜੈਸੇ ਜਗਤ ਪ੍ਰਸਿਧ ਮਹਾਂ ਪੁਰਸ਼ਾਂ ਦੇ ਦ੍ਰਿੜ੍ਹਾਏ ਅਸੂਲਾਂ ਨੂੰ ਬਚਪਨ ਦਾ ਕਿਆਸ ਦੱਸ ਦੱਸ ਕੇ ਕੋਸਦੇ ਹਨ ਅਤੇ ਕੋਸ ਕੋਸ ਲੋਗਾਂ ਨੂੰ ਬਹਿਕਾਉਂਦੇ ਹਨ ਅਤੇ ਲੋਕ-ਪਤੀਣੇ ਰੱਬ ਦੀ ਅਣਹੋਂਦੀ ਹੋਂਦ ਦਾ ਭੀ ਨਿਖਤੁੰਮਾ ਹਾਮਾ ਭਰਦੇ ਹਨ । ਮੂਰਖ ਲੋਗ ਭੀ ਐਵੇਂ ਏਹਨਾਂ ਦੀ ਬੇਹੂਦਾ ਬਕਵਾਸ ਉਤੇ ਰੀਝ ਪਤੀਜ ਜਾਂਦੇ ਹਨ ਅਤੇ ਏਹਨਾ ਮੂਰਖਾਂ ਮੁਗਧ ਨਾਸਤਕਾਂ ਦਾ ਕਹਿਆ ਸੁਣਦੇ ਹਨ । ਗੁਰਵਾਕ :—

ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥
ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥
ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥
ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ ॥
ਅਤਿ ਪਿਆਰਾ ਪਵੈ ਖੂਹਿ ਕਿਹ ਸੰਜਮੁ ਕਰਣਾ ॥
ਗੁਰਮੁਖਿ ਹੋਇ ਸੁ ਕਰੈ ਵੀਚਾਰੁ ਓਸੁ ਅਲਿਪਤੋ ਰਹਣਾ॥
ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ ॥੧॥

ਸਲੋਕ ਮ: ੩, ਵਾਰ ਰਾਮਕਲੀ, ਪੰਨਾ ੯੫੩

'ਪ੍ਰੀਤ ਲੜੀ' ਦੇ ਐਡੀਟਰ ਦੇ ਕਿਆਸ ਅੰਦਰ ਦੁਸ਼ਟਾਂ ਨੂੰ ਦੰਡ ਦੇਣਹਾਰਾ ਅਤੇ ਦੀਨਾਂ ਤੇ ਦਿਆਲੂ ਹੋਣ ਵਾਲਾ ਆਪਣੇ ਪਿਆਰਿਆਂ ਸੰਤਾਂ

ਭਗਤਾਂ ਉਤੇ ਪ੍ਰਸੰਨ ਹੋਣ ਵਾਲਾ ਅਪੂਰਨ ਰੱਬ ਹੈ। ਜਿਥੇ ਇਹ ਗੁਣ ਹਨ ਓਥੇ ਉਹਦੇ ਭਾ ਦੀ ਅਪੂਰਨਤਾ ਹੀ ਅਪੂਰਨਤਾ ਵਰਤਦੀ ਹੈ। ਜਿਥੇ ਇਹ ਗੁਣ ਨਹੀਂ ਓਥੇ ਹੀ ਪੂਰਨਤਾ ਹੈ ਅਤੇ ਏਸੇ ਪੂਰਨਤਾ ਦਾ ਨਾਉਂ ਹੀ ਉਹ ਰੱਬ ਧਰਦਾ ਹੈ। ਦੇਖੋ ਉਹ ਅਗੇ ਲਿਖਦਾ ਹੈ, "ਕਿਉਂਕਿ ਰੱਬ ਹੈ ਈ ਪੂਰਨਤਾ ਦਾ ਨਾਮ, ਸੋ ਪੂਰਨਤਾ ਵਿਚ ਹਰਖ ਸੋਗ ਹੋ ਹੀ ਨਹੀਂ ਸਕਦਾ"।

ਏਥੇ ਰੱਬ ਦੀ ਕਿਹੀ ਕੋਝੀ ਤਾਰੀਫ਼ ਕਰਦਾ ਹੈ। "ਰੱਬ ਹੈ ਈ ਪੂਰ-ਨਤਾ ਦਾ ਨਾਮ"। ਅਸੀਂ ਪੁਛਦੇ ਹਾਂ ਕਿ ਉਸ ਦੀ 'ਪੂਰਨਤਾ' ਕਿਹੜੀ ਬਲਾ ਦਾ ਨਾਮ ਹੈ ? ਅਸਲ ਇਨਸਾਫ਼ ਅਤੇ ਦਇਆ, ਕਿਰਪਾਲਤਾ ਵਾਲੇ ਗੁਣਾਂ (ਵਸਫ਼ਾਂ) ਤੋਂ ਊਰੀ ਪੂਰਨਤਾ ਅਪੂਰਨਤਾ ਹੈ ਕਿ ਪੂਰਨਤਾ ? ਉਹ ਕਿਹੀ ਪੂਰਨਤਾ, ਅਤੇ ਉਸ ਪੂਰਨਤਾ ਦਾ ਨਾਮ ਕਿਹਾ ਰੱਬ, ਜਿਸ ਵਿਚ ਅਦਲ ਇਨਸਾਫ਼ ਦਇਆਲਤਾ ਕਿਰਪਾਲਤਾ ਵਾਲੇ ਗੁਣ (ਵਸਫ਼) ਹੀ ਨਹੀਂ ? ਨਾਸਤਕਾ ਦੇ ਨਾਸਤਕ ਮੱਤ ਦੀ ਨਿਯਮਾਵਲੀ ਵਿਚ ਸ਼ੁਭ ਅਸ਼ੁਭ ਗੁਣਾਂ ਦੀ ਕੋਈ ਵੀਚਾਰ ਹੀ ਨਹੀਂ ਆਚਾਰ ਬਦ-ਆਚਾਰ ਵਿਚ ਵਿਤਕਰਾ ਹੀ ਕੋਈ ਨਹੀਂ, ਪਾਪ ਪੁੰਨ ਹੀ ਕੋਈ ਨਹੀਂ ਤਾਂ ਪਾਪੀਆਂ ਨੂੰ ਡੰਨ ਦੇਣਹਾਰਾ ਰੱਬ ਉਹ ਕਦ ਮੰਨ ਸਕਦੇ ਹਨ? ਤੇ ਪੁੰਨੀਆਂ ਧਰਮੀਆਂ ਨੂੰ ਦਾਦ ਦੇਣਹਾਰਾ ਰੱਬ ਤਾਂ ਜ਼ਰੂਰ ਉਨ੍ਹਾਂ ਦੇ ਭਾ ਦਾ ਅਪੂਰਨ ਰੱਬ ਹੈ। ਰੱਬ ਤਾਂ ਉਨ੍ਹਾਂ ਦਾ ਸੋ ਹੈ ਜਿਹੜਾ ਪਾਪੀਆਂ ਨੂੰ ਖੁਲ੍ਹੇ ਬਦ-ਕਰਮ, ਪਾਪ ਕਰੀ ਜਾਣ ਦੇਵੇ, ਨਾ ਹੋੜੇ ਨਾ ਪ੍ਰਾਸਚਿਤ ਕਰਾਵੇ, ਨਾ ਡੰਨ ਲੁਆਵੇ। ਨਾਸਤਕਾਂ ਦੇ ਭਾਣੇ ਉਨ੍ਹਾਂ ਦੇ ਪਾਪ-ਕਰਮਾਂ ਦਾ ਲੇਖਾ ਲੈਣਹਾਰਾ ਯਾ ਲੇਖਾ ਲੈ ਕੇ ਸਜ਼ਾ ਦੇਣਹਾਰਾ ਕੋਈ ਰੱਬ ਨਹੀਂ। ਜੇ ਹੈ ਤਾਂ ਉਹ ਅਪੂਰਨ ਹੈ। ਉਨ੍ਹਾਂ ਦੇ ਖ਼ਿਆਲ ਵਿਚ ਰੱਬ ਦੀ ਪੂਰਨਤਾ ਇਸੇ ਵਿਚ ਹੈ ਕਿ ਉਸ ਦੀ ਪੁੰਨੀਆਂ ਪਾਪੀਆਂ ਪਰ ਸਮ-ਦ੍ਰਿਸ਼ਟੀ ਹੋਵੇ। ਨਾ ਉਹ ਪਾਪੀਆਂ ਉਤੇ ਨਾਰਾਜ਼ ਹੋਵੇ ਤੇ ਨਾ ਧਰਮੀਆਂ ਉਤੇ ਖੁਸ਼ ਹੋਵੇ। ਐਸਾ ਰੱਬ ਉਨ੍ਹਾਂ ਨੂੰ ਚਾਹੀਦਾ ਹੈ। ਖਲ ਖੰਡ ਦਾ ਇਕੋ ਭਾਉ ਕਰਨ ਵਾਲੇ ਰੱਬ ਨੂੰ ਉਹ ਪੂਰਨਤਾ ਵਾਲਾ ਰੱਬ ਕਹਿੰਦੇ ਹਨ। ਨਾਸਤਕਾਂ ਦੀ ਅਜਿਹੀ ਪੂਰਨਤਾ ਵਾਲਾ ਰੱਬ ਯਾ ਤਾਂ ਨਿਰਾ ਮਿੱਟੀ ਦਾ ਮਾਧੋ ਹੋਵੇਗਾ ਯਾ ਬੁਰਛਾ-ਗਰਦੀ

ਫੈਲਾਉਣ ਵਾਲਾ ਬੇਇਨਸਾਫ਼। ਚੰਗੇ ਮੰਦੇ ਦੀ ਵਿਚਾਰ ਤੋਂ ਖ਼ਾਲੀ ਤੇ ਬੁਰੇ ਭਲੇ ਨੂੰ ਇਕੋ ਤਕੜੀ ਤੋਲਣਹਾਰਾ ਰੱਬ ਕਦੇ ਰੱਬ ਕਹਾ ਸਕਦਾ ਹੈ? ਯਾ ਪੂਰਨਤਾ ਦੇ ਨਾਮ ਵਾਲਾ ਰੱਬ ਬਣ ਸਕਦਾ ਹੈ? ਪੂਰਨਤਾ ਵਿਚ ਹਰਖ ਸੋਗ ਤਾਂ ਨਹੀਂ ਹੋ ਸਕਦੇ; ਪਰ ਕੀ ਅਦਲ ਇਨਸਾਫ਼ ਤੇ ਚੰਗੇ ਮੰਦੇ ਬੁਰੇ ਭਲੇ ਨੂੰ ਪਰਖ ਕੇ ਉਨ੍ਹਾਂ ਦੇ ਬੁਰੇ ਭਲੇ ਕਰਮਾਂ ਦਾ ਫਲ ਭੁਗਤਾਉਣ ਵਾਲੇ, ਪੂਰਨ ਤਰਾਜ਼ੂ ਤੋਲਣ ਵਾਲੇ ਵਸਫ਼ ਭੀ ਨਹੀਂ ਹੋਣੇ ਚਾਹੀਦੇ?

ਉਹ ਪਿਤਾ ਆਪਣੇ ਪੁਤਰਾਂ ਪਰ ਦਇਆ ਨਹੀਂ ਕਰਦਾ ਜੋ ਉਹਨਾਂ ਨੂੰ ਬਿਭਚਾਰੀ ਅਚਾਰਾਂ ਵਿਚ ਪਰਵਿਰਤ ਹੋਣ ਦੀ ਖੁਲ੍ਹ ਦਿੰਦਾ ਹੈ; ਸਗੋਂ ਉਨ੍ਹਾਂ ਮਾਸੂਮ ਬੱਚਿਆਂ ਉਤੇ ਜ਼ੁਲਮ ਕਰਦਾ ਹੈ ਜੋ ਉਨ੍ਹਾਂ ਨੂੰ ਲਾਇਸੈਂਸੀਏਟ ਬਣਾ ਕੇ ਉਨ੍ਹਾਂ ਨੂੰ ਪਾਪ-ਕਰਮਾਂ ਵਿਚ ਪਰਵਿਰਤ ਹੋਣ ਦੀਆਂ ਖੁੱਲ੍ਹੀਆਂ ਅਜ਼ਾਦੀਆਂ ਤੇ ਬਰਬਾਦੀਆਂ ਦਿੰਦਾ ਹੈ। ਜੇ ਉਹ ਪਿਤਾ ਆਪਣੇ ਬਾਲਕਾਂ ਨੂੰ ਬੁਰੇ ਕਰਮ ਕਰਨੋਂ ਹੋੜਦਾ ਹੈ ਯਾ ਝਿੜਕਦਾ ਹੈ, ਜੇ ਝਿੜਕੇ ਤੋਂ ਭੀ ਨਾ ਹਟਣ, ਫੇਰ ਉਨ੍ਹਾਂ ਨੂੰ ਯੋਗ ਦੰਡ ਦਿੰਦਾ ਹੈ, ਤਾਂ ਕੀ ਉਹ ਕ੍ਰੋਧਵਾਨ ਜ਼ਾਲਮ ਪਿਤਾ ਹੈ ਯਾ ਆਦਲ, ਮੁਨਸਿਫ਼, ਦਇਆਵਾਨ ਪਿਤਾ ਹੈ? ਜੇ ਆਪਣੀ ਔਲਾਦ ਦੇ ਸੁਕਰਮ ਬਿਕਰਮ ਨਾ ਬੀਚਾਰੇ, ਉਹਨਾਂ ਨੂੰ ਖੁੱਲ੍ਹੀਆਂ ਬਿਤਾਉਣ ਦੇਵੇ, ਨਾ ਝਿੜਕੇ ਨਾ ਝੰਬੇ, ਨਾ ਆਪਣੀ ਔਲਾਦ ਦੀ ਬਦਸੁਆਰੀ ਉੱਤੇ ਨਾਰਾਜ਼ ਹੋਵੇ ਤੇ ਨਾ ਨੇਕ ਅਚਾਰਾਂ ਉਤੇ ਖੁਸ਼ ਹੋਵੇ, ਉਸ ਪਿਤਾ ਦਾ ਨਾਉਂ ਹਰਖ ਸੋਗ ਤੋਂ ਰਹਿਤ-ਪਿਤਾ ਧਰਨਾ ਮਹਾਂ ਮੂਰਖਤਾ ਤੇ ਅਗਿਆਨ ਮੂੜ੍ਹਤਾ ਹੈ।

ਸੋਈ ਹਾਲ 'ਪ੍ਰੀਤ ਲੜੀ' ਦੇ ਮੰਤਕ ਦਾ ਹੈ, ਜੋ ਆਪਣੇ ਬੱਚਿਆਂ ਦੇ ਕੁਕਰਮਾਂ ਸੁਕਰਮਾਂ ਪਰ ਨਾਰਾਜ਼ ਤੇ ਰਾਜ਼ੀ ਹੋਣ ਵਾਲੇ ਰੱਬ ਨੂੰ ਹਰਖ ਸ਼ੋਕ ਵਾਲਾ ਰੱਬ ਦੱਸ ਕੇ ਕੋਸਦਾ ਹੈ। ਏਹਨਾਂ ਨਾਸਤਕਾਂ ਨੂੰ ਨਿਖਾਰ ਕੇ ਇਹ ਦੱਸਣਾ ਚਾਹੀਦਾ ਹੈ ਕਿ ਏਹਨਾਂ ਦੀ ਡਿਕਸ਼ਨਰੀ ਵਿਚ ਰੱਬ ਕਿਹੜੀ ਪੂਰਨਤਾ ਦਾ ਨਾਉਂ ਹੈ, ਤਾਂ ਕਿ ਉਸ ਪਰ ਚੰਗੀ ਤਰ੍ਹਾਂ ਵਿਚਾਰ ਕੀਤੀ ਜਾਏ। ਨਿਰਾ ਇਹ ਕਹਿਣਾ ਕਿ ਰੱਬ ਪੂਰਨਤਾ ਦਾ ਨਾਉਂ ਹੈ,

ਲੋਕਾਂ ਨੂੰ ਬਹਿਕਾਉਣਾ ਹੈ; ਪਰ ਉਹ ਇਹ ਸਪਸ਼ਟ ਨਹੀਂ ਕਰਦੇ ਕਿ ਏਹਨਾਂ ਦੀ ਪੂਰਨਤਾ ਕਿਸ ਬਲਾ ਦਾ ਨਾਮ ਹੈ ? ਬੱਸ ਐਵੇਂ ਆਪਣੀ ਆਪਣੀ ਮਨ-ਘੜਤ ਲਾਜਿਕ ਥੀਊਰੀ ਬਣਾ ਲਈ, ਕਿ "ਗੁਸੇ ਰਾਜ਼ੀ ਹੋਣ ਵਾਲਾ ਰੱਬ ਕੋਈ ਰੱਬ ਨਹੀਂ, ਕਿਉਂਕਿ ਰੱਬ ਹੈ ਪੂਰਨਤਾ ਦਾ ਨਾਮ, ਤੇ ਪੂਰਨਤਾ ਵਿਚ ਹਰਖ ਸੋਗ ਹੋ ਹੀ ਨਹੀਂ ਸਕਦਾ।" ਇਹ ਇਕ ਐਸੀ ਫ਼ੈਲਿਸੀ (ਮੁਗ਼ਾਲਤਾ ਭਰੀ) ਨਾਸਤਕ ਥੀਊਰੀ ਹੈ, ਜਿਸ ਦੀ ਬੁਨਿਆਦ ਹੀ ਕਿਆਸੀ ਫ਼ਰਜ਼ਾ ਫਰਜ਼ੀ ਥੀਊਰੀ (ਸਪੋਜ਼ੀਸ਼ਨ supposition) ਉਤੇ ਰਖੀ ਹੋਈ ਹੈ, ਜਿਸ ਨੂੰ ਓਪਰੇ ਅਣਜਾਣ ਪੜ੍ਹਨਹਾਰੇ ਪੜ੍ਹ ਕੇ ਫਿਸਲ ਤੇ ਬਹਿਕ ਜਾਂਦੇ ਹਨ।

'ਪ੍ਰੀਤ ਲੜੀ' ਦਾ ਨਾਸਤਕ ਲਿਖਾਰੀ ਆਪਣੇ ਨਾਸਤਕਤਾ ਦੇ ਪਰਚਾਰਕ ਰਸਾਲੇ ਵਿਚ ਆਪਣੇ ਪਾਠਕਾਂ ਪ੍ਰਤੀ ਪਹਿਲਾਂ ਇਹ ਗ਼ਲਤ-ਫ਼ਹਿਮੀ ਵਾਲਾ ਪ੍ਰਚਾਰ ਕਰਦਾ ਹੈ ਕਿ "ਸਾਰੇ ਮਜ਼ਹਬਾਂ ਦਾ ਰੱਬ ਗ਼ੈਜ਼ੋ-ਗ਼ਜ਼ਬ ਵਾਲਾ ਰੱਬ ਹੈ ਯਾ ਖ਼ੁਸ਼ਾਮਦ-ਪਸੰਦ ਰੱਬ ਹੈ।" ਇਹ ਕਿਤਨੀ ਧੋਖਾਬਾਜ਼ੀ ਹੈ ਜਿਸ ਦਾ ਕੁਫ਼ਾਰਾ ਇਹ ਕਈ ਜਨਮਾਂ ਤਾਈਂ ਕਰਦਾ ਰਹੇਗਾ, ਪਰ ਇਸ ਦੀ ਤਲਾਫ਼ੀ ਫੇਰ ਵੀ ਨਹੀਂ ਹੋਣੀ। ਇਹ ਜਾਣ ਬੁੱਝ ਕੇ ਲੋਕਾਂ ਦੇ ਅੱਖੀਂ ਘੱਟਾ ਪਾਉਣ ਵਾਲੀ ਤੇ ਧਰਮ ਮਾਰਗ ਤੋਂ ਮੁਨਹਰਫ਼ ਕਰਾਉਣ ਵਾਲੀ ਗੱਲ ਹੈ। 'ਪ੍ਰੀਤ ਲੜੀ' ਦੇ ਅਜਿਹੇ ਭਉਂਦੂ ਪੜ੍ਹਾਕੂ ਹਨ ਜੋ 'ਪ੍ਰੀਤ ਲੜੀ' ਦੀਆਂ ਅਜਿਹੀਆਂ ਟੇਢੀਆਂ ਲਿਖਤਾਂ ਨੂੰ ਪੜ੍ਹ ਕੇ ਭਉਂਦਲ ਜਾਂਦੇ ਹਨ। ਅਸੀਂ ਇਕ ਗੁਰਮਤਿ ਧਰਮ ਦੀ ਹੀ ਨਜ਼ੀਰ ਲੈਂਦੇ ਹਾਂ ਕਿ ਕਿਹੜਾ ਸਰਿਆਰ ਸਿੱਖ ਯਾ ਮਾਮੂਲੀ ਤੋਂ ਮਾਮੂਲੀ ਸ਼ਰਧਾ ਭਾਵਨੀ ਤੇ ਗੁਰਬਾਣੀ ਵਿਚਾਰ ਵਾਲਾ ਸਿੱਖ ਹੈ ਜਿਹੜਾ ਇਹ ਕਹਿਣਾ ਮੰਨ ਸਕਦਾ ਹੈ ਕਿ ਗੁਰਸਿਖਾ ਪ੍ਰਤੀ ਗੁਰੂ ਨਾਨਕ ਦਸਮੇਸ਼ ਦਾ ਗੁਰਬਾਣੀ ਅੰਦਰ ਦਰਸਾਇਆ ਨਿਰੂਪਾਇਆ ਰੱਬ ਗ਼ੈਜ਼ੋ-ਗ਼ਜ਼ਬ ਵਾਲਾ ਰੱਬ ਹੈ ਯਾ ਖ਼ੁਸ਼ਾਮਦ-ਪ੍ਰਸਤ ਹੈ। ਜੋ ਕਿਸੇ ਨਾਸਤਕ ਦੇ ਕਹੇ ਤੇ ਐਸਾ ਮੰਨਦੇ ਹਨ, ਉਹ ਉਸ ਨਾਸਤਕ ਦੀ ਨਿਆਈ ਹੀ ਗੁਰੂ ਨਾਨਕ ਦਸਮੇਸ਼ ਦਰਸਾਏ ਰੱਬ ਨਿਰੂਪਣੀ ਗੁਰਮਤਿ ਅਸੂਲਾਂ ਉਤੇ ਅਣਹੋਣੀ ਤੁਹਮਤ ਲਾਉਣ ਵਾਲੇ

ਗੁਰਮਤਿ ਅਤੇ ਗੁਰੂ ਸਾਹਿਬਾਨ ਦੀ ਬਰਮਲਾ ਤੌਹੀਨ ਕਰਨ ਵਾਲੇ ਪਾਪੀ ਹਨ, ਓਹ ਏਸ ਬੇ-ਬੁਨਿਆਦੀ ਥੀਊਰੀ ਦੀ ਫ਼ੈਲਿਸੀ ਭਰੀ ਸਪੋਜ਼ੀਸ਼ਨ ਨੂੰ ਮੰਨਣ ਹੀ ਕਿਉਂ, ਤੇ ਗੁੰਝਲਾਂ ਵਿਚ ਕਿਉਂ ਪੈਣ ? ਫੇਰ ਦੂਜੀ ਥੀਊਰੀ ਰੱਬ ਦੀ ਇਹ ਕਿਉਂ ਮੰਨ ਬੈਠਣ ਕਿ "ਰੱਬ ਹੈ ਈ ਪੂਰਨਤਾ ਦਾ ਨਾਉਂ"। ਕੀ ਗੁਰਮਤਿ ਗੁਰਬਾਣੀ ਅੰਦਰ ਉਹਨਾਂ ਕੋਈ ਐਸੀ ਮੁਗ਼ਾਲਤਾ ਪਾਉਣ ਵਾਲੀ ਲਿਖਤ ਯਾ ਵਾਕਾਵਲੀ ਲੱਭੀ ਹੈ, ਜੋ ਏਸ ਫ਼ਰਜ਼ੀ ਡੈਫ਼ੀਨੀਸ਼ਨ ਨੂੰ ਪ੍ਰਤਿਪਾਦਨ ਕਰੇ। ਬੱਸ ਐਵੇਂ 'ਪ੍ਰੀਤ ਲੜੀ' ਪੜ੍ਹ ਕੇ ਹਾਂ ਵਿਚ ਹਾਂ ਮਿਲਾ ਦਿੰਦੇ ਹਨ ਕਿ 'ਪ੍ਰੀਤ ਲੜੀ' ਲਿਖਦਾ ਹੈ ਤੇ ਖ਼ੂਬ ਲਿਖਦਾ ਹੈ। ਅਸਲ ਵਿਚ ਓਹੋ ਸਿੱਖ ਏਸ ਥੀਊਰੀ ਦੀ ਹਾਮੀ ਭਰਦੇ ਹਨ ਜੋ ਖ਼ੁਦ ਹੀ ਗੁਰਮਤਿ ਦੀ ਤੱਤ ਸਿਖਿਆ ਤੋਂ ਥਿੜਕੇ ਹੋਏ ਹੁੰਦੇ ਹਨ ਤੇ ਜਿਨ੍ਹਾਂ ਦੀ ਚਿਤ ਬ੍ਰਿਤੀ ਦਾ ਝੁਕਾਉ ਖਹਿਚਲਾਉ ਵੱਲ ਹੁੰਦਾ ਹੈ। ਜਿਧਰ ਮੈਲਾਨ ਓਧਰੇ ਫੁਸਲਾਣ। 'ਪ੍ਰੀਤ ਲੜੀ' ਵਾਲਾ ਫ਼ਰਜ਼ੀ ਪੂਰਨਤਾ ਦਾ ਫ਼ਰਜ਼ੀ ਰੱਬ ਰੱਖ ਕੇ ਫੇਰ ਇਹ ਫ਼ਰਜ਼ੀ ਥੀਊਰੀ ਘੜਦਾ ਹੈ ਕਿ "ਪੂਰਨਤਾ ਵਿਚ ਹਰਖ ਸੋਗ ਹੋ ਹੀ ਨਹੀ ਸਕਦਾ।" ਕਉਣ ਕਹਿੰਦਾ ਹੈ ਕਿ ਹਰਖ ਸੋਗ ਹੋ ਸਕਦਾ ਹੈ, ਯਾ ਹੈ ? ਇਹ ਤਾਂ 'ਪ੍ਰੀਤ ਲੜੀ' ਦੇ ਆਪਣੇ ਘੜੇ ਹੋਏ ਹੀ ਮਸਲੇ ਹਨ। ਕੋਈ ਉਪਰੋਕਤ ਗੱਲ ਕਹਿ ਕੇ ਜੂਤ ਨਹੀਂ ਮਾਰਦਾ। ਸਭ ਐਵੇਂ ਚੁਪ ਕੀਤੇ ਸਿਰ ਝੁਕਾ ਕੇ ਜੁੱਤੀਆਂ ਖਾਈ ਜਾਂਦੇ ਹਨ ਤੇ ਨਾਸਤਕਾਂ ਦੀ ਖਾਈ ਵਿਚ ਰੁੜ੍ਹ ਰਹੇ ਹਨ।

## (ਨੰ: ੭)

ਰੱਬ ਨੂੰ ਪੂਰਨਤਾ ਦਾ ਨਾਂ ਦੇ ਕੇ 'ਪ੍ਰੀਤ ਲੜੀਏ' ਮੰਤਕੀ ਨੇ ਇਹ ਗੱਲ ਨਹੀਂ ਨਿਖਾਰੀ ਕਿ ਪੂਰਨਤਾ ਕਿਸ ਜਾਨਵਰ ਦਾ ਨਾਉਂ ਹੈ। ਐਵੇਂ ਪੂਰਨਤਾ ਦਾ ਨਾਉਂ ਰੱਬ ਦੇ ਥਾਉਂ ਧਰ ਲਿਆ ਹੈ। ਪੂਰਨਤਾ ਦੇ ਅਰਥ ਨਿਰਨੇ ਕੀਤੇ ਬਿਨਾਂ ਕੋਈ ਕੀ ਜਾਣੇ ਕਿ ਪੂਰਨਤਾ ਕੀ ਚੀਜ਼ ਹੈ ? ਅਕਾਲ ਪੁਰਖ, ਰਹੀਮ, ਕਰੀਮ, ਧਰਮੀ, ਨਿਆਇਕਾਰੀ, ਦੁਸ਼ਟ ਦਮਨ, ਸੰਤ ਰੱਖਕ, ਭਗਤ ਵਛਲ, ਦੀਨ ਦਿਆਲ, ਗੁਣਾਂ ਵਸਫ਼ਾਂ ਸੰਪੰਨ ਹੈ। ਸਿਫ਼ਤ ਮੌਸੂਫ਼

ਨਾ ਸਮਝਣਾ ਇਹ ਪੂਰਨਤਾ ਹੈ ਕਿ ਅਪੂਰਨਤਾ ?

ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧਨ ਕੇ ਸੁਖੀ ॥੧੨॥

ਪਾ: ੧੦, ਕਬਿਯੋ ਬਾਚ ਬੇਨਤੀ, ਚੌਪਈ

ਵਾਲੀ ਗੁਰੂ ਦਸਮੇਸ਼ ਦਰਸਾਈ ਅਕਾਲ ਪੁਰਖ ਦੀ ਸਿਫ਼ਤ ਨੂੰ ਜੇ ਪ੍ਰੀਤ ਲੜੀਆ ਨਾਸਤਕ ਹਰਖ ਸੋਗ ਦੇ ਰੰਗ ਦੀ ਇੱਲਤ ਚਮੋੜੇ ਤਾਂ ਇਹ ਉਸ ਦੀ ਆਪਣੀ ਨਾਦਾਨੀ ਹੈ। ਹਰਖ ਸੋਗ ਦੀਆ ਇੱਲਤਾਂ ਲੂਤੀਆਂ ਲਾਉਣ ਨਾਲ ਨਾ ਹੀ ਅਕਾਲ ਪੁਰਖ ਦਾ ਕੁਛ ਘਟ ਸਕਦਾ ਹੈ ਨਾ ਹੀ ਗੁਣਾਂ ਦਰਸਾਇਕ ਗੁਰੂ ਦੀ ਸ਼ਾਨ ਮੈਲੀ ਹੋ ਸਕਦੀ ਹੈ।

ਅਕਾਲ ਪੁਰਖ ਨੂੰ ਗੁਰੂ ਦਰਸਾਏ ਗੁਣਾਂ ਤੋਂ ਰਹਿਤ ਕਰ ਦੇਣਾ ਉਸ ਦੀ ਅਪੂਰਨਤਾ ਨਹੀਂ। ਜਿਸ ਨੂੰ 'ਪ੍ਰੀਤ ਲੜੀਆ' ਪੂਰਨਤਾ ਕਰਕੇ ਮਨਸੂਬ ਕਰਦਾ ਹੈ ਉਹ ਹੈ ਹੀ ਅਪੂਰਨਤਾ। ਇਸ ਅਪੂਰਨਤਾ ਮਈ ਪੂਰਨਤਾ ਦਾ ਆਦਰਸ਼ ਹੀ ਕੀ ? ਇਸ ਪੂਰਨਤਾ ਮਈ ਦੇ ਆਦਰਸ਼ ਦਾ ਢਕੌਂਸਲਾ ਘੜ ਕੇ ਅਗਲੀਆਂ ਸਤਰਾਂ ਵਿਚ ਪ੍ਰੀਤ ਲੜੀ ਦਾ ਲਿਖਾਰੀ ਨਾਮ ਸਿਮਰਨ ਦਾ ਸਰੂਪ ਲਖਸ਼ਣ ਇਉਂ ਬੰਨ੍ਹਦਾ ਹੈ :–"ਨਾਮ ਸਿਮਰਨ ਦੇ ਅਰਥ ਇਹੋ ਹੋ ਸਕਦੇ ਹਨ ਕਿ ਪੂਰਨਤਾ ਦੇ ਆਦਰਸ਼ ਨੂੰ ਸਿਮਰ ਸਿਮਰ ਕੇ ਜੀਵਨ ਨੂੰ ਪੂਰਾ ਬਣਾਇਆ ਜਾਵੇ।"

ਕੈਸੇ ਮੁਗ਼ਾਲਤਾ-ਆਮੇਜ਼ ਇਹ ਨਾਮ ਸਿਮਰਨ ਦੇ ਮਨਘੜਤ ਅਰਥ ਹਨ। ਅੱਵਲ ਤਾਂ ਪ੍ਰੀਤ ਲੜੀਏ ਅਰਥ ਬੋਧ ਨੂੰ ਖ਼ੁਦ ਹੀ 'ਨਾਮ ਸਿਮਰਨ' ਦੇ ਨਿਜ ਕੀਤੇ ਅਰਥਾਂ ਤੇ ਪੂਰਾ ਤੇ ਪੱਕਾ ਯਕੀਨ ਨਹੀਂ, ਤਾਂ ਹੀ ਤਾਂ ਉਹ ਲਿਖਦਾ ਹੈ ਕਿ "ਨਾਮ ਸਿਮਰਨ ਦੇ ਇਹੀ ਅਰਥ ਹੋ ਸਕਦੇ ਹਨ।" ਉਹ 'ਹੋ ਸਕਦੇ ਹਨ' ਲਿਖਦਾ ਹੈ, ਇਹ ਨਹੀਂ ਲਿਖਦਾ ਕਿ "ਇਹੀ ਹਨ"। ਵਾਸਤਵ ਵਿਚ ਨਾਮ ਸਿਮਰਨ ਦੇ ਇਹ ਅਰਥ ਹੋ ਹੀ ਨਹੀਂ ਸਕਦੇ। ਜੇ ਕੋਈ ਗੁਰਵਾਕ ਯਾ ਗੁਰਬਾਣੀ ਦਾ ਪ੍ਰਮਾਣ ਦੇ ਕੇ ਉਹ ਨਾਮ ਸਿਮਰਨ ਦੇ ਅਰਥਾਂ ਨੂੰ ਅਰਥਾਵੇ ਯਾ ਸਿਧ ਕਰੇ ਤਦ ਤਾਂ ਗੁਰਸਿਖੀ ਵੇਸ ਸ਼ਕਲ ਵਾਲੇ ਅਤੇ ਸ਼ਰਧਾ ਵਾਲੇ 'ਪ੍ਰੀਤ ਲੜੀ' ਦੇ ਪਾਠਕਾਂ ਨੂੰ ਏਹਨਾਂ ਅਰਥਾਂ ਤੇ ਪਤੀਜ ਜਾਣਾ ਚਾਹੀਦਾ ਹੈ ਅਤੇ ਜੇ ਗੁਰਬਾਣੀ ਦੀ

ਕਸਉਟੀ ਦੀ ਸਾਣ ਉਤੇ ਚੜ੍ਹ ਕੇ ਇਹ ਅਰਥ ਨਾਮ ਸਿਮਰਨ ਦੇ ਪੂਰੇ ਨਹੀਂ ਉਤਰਦੇ ਤਾਂ ਇਨ੍ਹਾਂ ਅਰਥਾਂ ਉਤੇ ਉਨ੍ਹਾਂ ਨੂੰ ਹਰਗਿਜ਼ ਨਹੀਂ ਭਰਮਣਾ ਚਾਹੀਦਾ। ਅਤੇ ਇਹ ਗੱਲ ਸੋਲ੍ਹਾਂ ਆਨੇ ਸੱਚ ਹੈ ਕਿ 'ਪ੍ਰੀਤ ਲੜੀ' ਦੇ ਐਡੀਟਰ ਦੇ ਉਪਰ ਕੀਤੇ ਅਰਥ ਬਿਲਕੁਲ ਗੁਰਬਾਣੀ ਦੀ ਕਸਉਟੀ ਉਤੇ ਪੂਰੇ ਨਹੀਂ ਉਤਰਦੇ ਸਗੋਂ ਉਕੇ ਹੀ ਗੁਰਮਤਿ ਦੇ ਤੱਤ ਆਸ਼ੇ ਤੋਂ ਪ੍ਰਤਿਕੂਲ ਹਨ। ਪਹਿਲਾਂ ਤਾਂ 'ਪ੍ਰੀਤ ਲੜੀ' ਦਾ ਪੂਰਨਤਾ ਦਾ ਆਦਰਸ਼ ਹੀ ਕੁਝ ਨਹੀਂ, ਜੇ ਹੈ ਤਾਂ ਉਸ ਦਾ ਨਿਜ-ਮਨ-ਕਲਪਤ ਤੇ ਮਨ-ਘੜਤ ਹੈ। ਅਤੇ ਨਿਜ ਮਨ-ਕਲਪਤ ਆਦਰਸ਼ ਨੂੰ ਆਦਰਸ਼ ਕੇ ਉਸ ਨੂੰ ਸਿਮਰੀ ਜਾਣਾ ਇਹ ਬੜੀ ਹਾਸੋ-ਹੀਣੀ ਮਨਮਤੀ ਗੱਲ ਹੈ। ਪੂਰਨਤਾ ਜੋ ਆਪ ਘੜੀ ਹੋਈ ਹੈ, ਜਾਂ ਪੂਰਨਤਾ ਦਾ ਆਦਰਸ਼ ਜੋ ਆਪੇ ਹੀ ਕਲਪਿਆ ਹੋਇਆ ਹੈ, ਉਸ ਨੂੰ ਫੇਰ ਆਪ ਸਿਮਰੀ ਚਿਤਵੀ ਜਾਣਾ ਕੀ ਮਾਅਨੇ ਰਖਦਾ ਹੈ? ਪ੍ਰੀਤ ਲੜੀ ਦੇ ਐਡੀਟਰ ਸਾਹਿਬ! ਅਲਪਗ ਪੁਰਸ਼ਾਂ ਦੀ ਘੜੀ ਹੋਈ ਪੂਰਨਤਾ ਨਿਰੀ ਅਲਪੱਗ ਅਤੇ ਅਪੂਰਨ ਪੂਰਨਤਾ ਹੋਵੇਗੀ ਅਤੇ ਇਹ ਅਲਪਗ ਮਨ-ਮਤਸਰੀਆਂ ਦਾ ਕਲਪਿਆ ਹੋਇਆ ਆਦਰਸ਼ ਭੀ ਅਨ-ਆਦਰਸ਼ ਯਾ ਅਲਪੱਗ ਆਦਰਸ਼ ਹੀ ਹੋਵੇਗਾ। ਸਰਬੱਗ ਮਹਾਂ ਪੁਰਸ਼ਾਂ ਦੇ ਆਦਰਸ਼ੇ ਹੋਏ ਆਦਰਸ਼ ਹੀ ਸਰਬੋਤਮ ਸ੍ਰੇਸ਼ਟ ਆਦਰਸ਼ ਹੁੰਦੇ ਹਨ। ਸਰਬੋਤਮ ਆਦਰਸ਼ ਸੋ ਹੈ ਜਿਸ ਦੇ ਸਦਰਸ਼ ਹੋਰ ਕੋਈ ਆਦਰਸ਼ ਨਾ ਹੋਵੇ ਅਤੇ ਪੂਰਨਤਾ ਵਾਲਾ ਆਦਰਸ਼ ਤਾਂ ਸਚ ਮੁਚ ਸਰਬ ਸ੍ਰੇਸ਼ਟ ਆਦਰਸ਼ ਅਤੇ ਸ਼ਰੋਮਣੀ ਆਦਰਸ਼ ਹੋਣਾ ਚਾਹੀਦਾ ਹੈ। ਇਕ ਨਾਸਤਕ ਪੁਰਸ਼ ਜੋ ਰੱਬ ਨੂੰ ਹੀ ਨਹੀਂ ਮੰਨਦਾ, ਉਹ ਰੱਬ ਦੀ ਪੂਰਨਤਾ ਦਾ ਆਦਰਸ਼ ਹੀ ਕੀ ਕਲਪ ਸਕਦਾ ਹੈ? ਉਸ ਦੀ ਇਹ ਆਦਰਸ਼ਤਾ ਆਦਰਸ਼ੀ ਨਿਰੀ ਕਲਪਤ ਹੈ। ਉਹ ਤਾਂ ਪੂਰਨਤਾ ਦਾ ਨਾਉਂ ਹੀ ਰੱਬ ਧਰਦਾ ਹੈ। ਹੋਰ ਉਸ ਦਾ ਰੱਬ ਹੀ ਕੋਈ ਨਹੀਂ ਅਤੇ ਇਸ ਕਪੋਲ-ਕਲਪਤ ਪੂਰਨਤਾ ਦਾ ਏਸ ਨੇ ਕੋਈ ਖ਼ਾਸ ਸਰੂਪ ਲਖਸ਼ਨ ਵਿਸਥਾਰ ਦੇ ਕੇ ਨਹੀਂ ਦਸਿਆ। ਤਾਂ ਐਵੇਂ ਪੂਰਨਤਾ ਦਾ ਆਦਰਸ਼ ਬਣ ਕੇ ਬਫਾਈ ਜਾਣਾ ਕੀ ਅਰਥ ਰਖਦਾ ਹੈ.? ਪ੍ਰੀਤ ਲੜੀ ਦੇ ਐਡੀਟਰ

ਜੈਸੇ, ਬਲਕਿ ਉਸ ਤੋਂ ਹਜ਼ਾਰਾਂ ਗੁਣਾ ਚੰਗੇ ਹਜ਼ਾਰਾਂ ਲੱਖਾਂ ਕ੍ਰੋੜਾਂ ਹੀ ਮਨ-ਮਤਸਰੀ ਅਲਪੱਗ ਜੀਵ ਹਨ। ਜੇ ਇਹ ਸਾਰੇ ਅਲਪੱਗ ਜੀਵ ਆਪੋ ਆਪਣੇ ਮਨ-ਮੰਨੇ ਆਦਰਸ਼ ਘੜੀ ਜਾਣ ਅਤੇ ਆਪੋ ਆਪਣੀ ਮਨ-ਮੰਨੀ ਪੂਰਨਤਾ ਦਾ ਸਰੂਪ ਬਣਾਈ ਜਾਣ ਤਾਂ ਇਹ ਆਦਰਸ਼ ਅਤੇ ਪੂਰਨਤਾ ਦੇ ਪਦ ਨੂੰ ਹੀ ਖੱਜਲ ਖੁਆਰ ਕਰਨ ਵਾਲੀ ਗੱਲ ਹੈ। ਇਸ ਤੋਂ ਸਉਰਦਾ ਸਰਦਾ ਕਿਸੇ ਦਾ ਕੁਝ ਨਹੀਂ, ਐਵੇਂ ਭੁਲੜਾਂ ਨੂੰ ਖਾਤੇ ਠੇਲ੍ਹਣ ਵਾਲੀ ਗੱਲ ਹੀ ਹੈ।

ਆਪੋਂ ਘੜੀ ਪੂਰਨਤਾ ਅਤੇ ਆਪੇਂ ਕਲਪੇ ਆਦਰਸ਼ ਨੂੰ ਸਿਮਰ ਸਿਮਰ ਕੇ ਆਪਣੇ ਜੀਵਨ ਨੂੰ ਕੋਈ ਕੀ ਪੂਰਨ ਬਣਾ ਸਕਦਾ ਹੈ ? ਉਹ ਤਾਂ ਅਪੂਰਨ ਹੀ ਰਹਿੰਦਾ ਹੈ। ਜੇ ਹਰ ਕੋਈ ਆਪਣੇ ਜੀਵਨ ਨੂੰ ਆਪਣੇ ਮਨ-ਘੜੇ ਆਦਰਸ਼ ਨਾਲ ਪੂਰਨ ਬਣਾ ਸਕੇ ਤਦ ਤਾਂ ਸ੍ਰਿਸ਼ਟੀ ਦੇ ਸਭੇ ਅਲਪੱਗ ਜੀਵ ਪੂਰਨ ਬਣ ਜਾਣ, ਕੋਈ ਅਪੂਰਨ ਰਹੇ ਹੀ ਨਾ, ਤਾਂ ਫੇਰ ਉਪਦੇਸ਼ ਦੇਣ ਦੀ ਤੇ ਕਰਨ ਦੀ ਕਿਸੇ ਨੂੰ ਕੀ ਲੋੜ ਪਈ ਹੈ ਅਤੇ 'ਪ੍ਰੀਤ ਲੜੀ' ਵਰਗਿਆਂ ਰਸਾਲਿਆਂ ਦੇ ਜਾਰੀ ਕਰਨ ਦੀ ਵੀ। ਘਰ ਘਰ ਆਪੋ ਆਪਣੇ ਰਸਾਲੇ ਪਏ ਜਾਰੀ ਕਰਦੇ ਫਿਰਨ। ਆਪੇ ਰਸਾਲਾ ਜਾਰੀ ਕਰ ਲਿਆ ਅਤੇ ਆਪੇ ਹੀ ਪੜ੍ਹ ਲਿਆ, ਕੈਸੀ ਤਿਫ਼ਲ ਅਕਲੀ ਮੂਰਖਤਾ ਹੈ। ਹਾਂ, ਪ੍ਰੀਤ ਲੜੀਆ ਕੋਈ ਸਰਬ ਸ੍ਰੇਸ਼ਟ ਆਦਰਸ਼ ਕਾਇਮ ਕਰੇ ਤਾਂ ਫੇਰ ਅਸੀਂ ਘੋਖੀਏ ਪਰਖੀਏ, ਉਸ ਦਾ ਨਿਰਖ ਨਿਰਣਾ ਵੀ ਕੋਈ ਵੀਚਾਰੀਏ, ਲਾਭਦਾਇਕ ਹੋਵੇ ਤਾਂ ਉਸ ਨੂੰ ਪਰਚਾਰੀਏ। ਪਰ ਇਹ ਤਾਂ ਸਭ ਅਉਝੜ ਪਾਉਣ ਵਾਲੀਆਂ ਇਬਾਰਤ-ਅਰਾਈਆਂ ਅਤੇ ਲੋਕਾਂ ਦੇ ਚਿਤ ਪਰਚਾਉਣ ਵਾਲੀਆਂ ਕਥਉਲੀਆਂ ਹੀ ਹਨ। ਅਪੂਰਨ ਅਤੇ ਅਲਪੱਗ ਅਕਲਾਂ ਬੁਧੀਆਂ ਵਾਲੇ ਅਪੂਰਨ ਅਲਪਗ ਆਦਰਸ਼ ਨੂੰ ਸਿਮਰ ਕੇ ਆਪਣੇ ਜੀਵਨ ਨੂੰ ਕੀ ਪੂਰਨ ਬਣਾ ਸਕਦੇ ਹਨ ? ਕੱਖ ਵੀ ਨਹੀਂ। ਸਭ ਫ਼ਜ਼ੂਲ ਗੱਲਾਂ ਹਨ। ਇਸ ਅਮੋੜ ਮਤਸਰੀ ਅਲਪੱਗ ਜੀਵ ਦੇ ਉਪਰ ਦਿਤੇ ਨਾਮ ਸਿਮਰਨ ਦੇ ਕੈਸੇ ਲਟੌਰ-ਸੰਖੀ ਅਰਥ ਹਨ ! ਗੁਰਸਿਖ ਅਕੀਦੇ ਵਾਲੇ ਪ੍ਰੀਤ ਲੜੀ ਦੇ ਪੜ੍ਹਾਕੂਆਂ ਦਾ ਅਜਿਹੇ ਅਰਥਾਂ ਉਤੇ ਭਰਮ ਜਾਣਾ ਬੜੀ

ਅਫਸੋਸ ਵਾਲੀ ਗੱਲ ਹੈ।

ਅਗਲੀ ਸਤਰ ਵਿਚ 'ਪ੍ਰੀਤ ਲੜੀ' ਦਾ ਲਿਖਾਰੀ ਇਉਂ ਲਿਖਦਾ ਹੈ:—"ਪੂਰਨਤਾ ਦੀ ਤਾਂਘ ਹਰ ਹਿਰਦੇ ਵਿਚ ਹੈ ਤੇ ਹਰ ਮਨੁੱਖ ਡਿਗਦਾ ਢਹਿੰਦਾ ਤੁਰਦਾ ਦੌੜਦਾ ਪੂਰਨਤਾ ਵਲ ਹੀ ਖਿਚਿਆ ਜਾ ਰਿਹਾ ਹੈ।" ਏਥੇ ਕੈਸੀ ਫ਼ਜ਼ੂਲ ਗੱਲ ਲਿਖੀ ਹੈ। ਪੂਰਨਤਾ ਦੀ ਮਹਿਜ਼ ਤਾਂਘ ਦਾ ਹਰ ਹਿਰਦੇ ਵਿਚ ਹੋਣਾ ਉਕਤ ਤਾਂਘੀ ਹਿਰਦੇ ਵਾਲੇ ਮਨੁਖ ਨੂੰ ਪੂਰਨ ਨਹੀਂ ਬਣਾ ਸਕਦਾ। ਜੇ ਉਪਜੇ ਭੀ ਤਾਂ ਉਹ ਸ਼ੁਤਰੇ-ਬੇਮੁਹਾਰ ਮਨੁਖ ਮ੍ਰਿਗ-ਤ੍ਰਿਸ਼ਨਾ ਪਿਛੇ ਡਿਗਦਾ ਢਹਿੰਦਾ, ਜੇ ਤੁਰੀ ਜਾਏਗਾ ਤਾਂ ਆਪਣੇ ਹੱਡ ਗੋਡੇ ਹੀ ਭਨਾਏਗਾ। ਇਹ ਬੇਮੁਹਾਰਾ ਮਨੁੱਖ ਬੇਥੌਹਾ ਭਜਦਾ ਨਠਦਾ ਕਿਵੇਂ ਕਿਸੇ ਬੇਥੌਹੀ ਪੂਰਨਤਾ ਵਲ ਖਿਚ੍ਰਿਆ ਜਾ ਸਕਦਾ ਹੈ? ਏਥੇ ਇਹ ਪ੍ਰੀਤ ਲੜੀਆ ਐਵੋਲੀਊਸ਼ਨ ਦੀ ਥੀਊਰੀ ਦਾ ਹੀ ਆਸਰਾ ਲੈਂਦਾ ਹੈ! ਐਵੋਲੀਊਸ਼ਨ ਦੀ ਥੀਊਰੀ ਅਨੁਸਾਰ ਹਰੇਕ ਜੀਵ ਆਪੇ ਹੀ ਕਿਸੇ ਬੇਮਲੂਮੇ ਅਰੂਜ ਵਲ ਖਿਚਿਆ ਜਾ ਰਿਹਾ ਹੈ। ਇਹੋ ਇਸ ਦੀ ਕਲਪਤ ਪੂਰਨਤਾ ਹੈ। ਇਹ ਪੂਰਨਤਾ ਇਸ ਐਵੋਲੀਊਸ਼ਨ ਥੀਊਰੀ ਉਤੇ ਹੀ ਉਸਰੀ ਹੈ। ਇਨ੍ਹਾਂ ਥੀਊਰਿਸਟਾਂ ਦੀ ਥੀਊਰੀ ਕਿਸੇ ਵੀ ਅਸਲੀ ਧੁਰਵੇ ਤੇ ਨਹੀਂ ਖੜੋਂਦੀ, ਐਵੇਂ ਠਹਿਰਲਦੀ ਹੀ ਫਿਰਦੀ ਹੈ। ਉਹ ਪਹਿਲੀ ਸਤਰ ਵਿਚ ਤਾਂ ਲਿਖਦਾ ਹੈ ਕਿ "ਹਰ ਮਨੁੱਖ ਆਪੇ ਹੀ ਡਿਗਦਾ ਢਹਿੰਦਾ ਪੂਰਨਤਾ ਵਲ ਖਿਚਿਆ ਜਾ ਰਿਹਾ ਹੈ।" ਭਾਵੇਂ ਡਿਗੇ ਢਹੇ, ਭਾਵੇਂ ਸਹੰਸਰ ਸੱਟਾਂ ਸਹੇ, ਭਾਵੇਂ ਬੇਥਵਾ ਹੋ ਕੇ ਭਜਿਆ ਨਸਿਆ ਫਿਰੇ, ਪਰ ਉਹ ਆਪੇ ਹੀ ਓੜਕ ਐਵੋਲੀਊਸ਼ਨ ਮੇਅਰਾਜ ਤੇ ਅਪੜ ਜਾਂਦਾ ਹੈ। ਪਰ ਦੂਜੀ ਨਾਲ ਲਗਦੀ ਸਤਰ ਵਿਚ ਉਹ ਇਉਂ ਲਿਖਦਾ ਹੈ, "ਮਨੁਖ ਦੇ ਜਤਨ ਵਧੇਰੇ ਸਫਲ ਹੋ ਸਕਦੇ ਹਨ।" ਜਦ ਐਵੋਲੀਊਸ਼ਨ ਥੀਊਰੀ ਅਨੁਸਾਰ ਮਨੁੱਖ ਆਪੇ ਹੀ ਪੂਰਨਤਾ ਵਲ ਖਿਚਿਆ ਜਾਂਦਾ ਹੈ ਤਾਂ ਉਸ ਨੂੰ ਯਤਨ ਕਰਨ ਦੀ ਕੀ ਲੋੜ ਹੈ? ਸਫਲੀ ਤਾਂ ਹੁੰਦੀ ਹੈ ਖਿਚ ਐਵੋਲੀ-ਊਸ਼ਨੀ ਪੂਰਨਤਾ ਦੀ, ਤਾਂ ਫਿਰ ਮਨੁਖ ਦੇ ਜਤਨ ਦੀ ਸਫਲਤਾਈ ਕਿਹੀ?

## (ਨੰ: ੮)

'ਪ੍ਰੀਤ ਲੜੀ' ਦਾ ਲੇਖਕ ਪੂਰਨਤਾ ਦੇ ਆਦਰਸ਼ ਨੂੰ ਸਿਮਰਨ ਦੀ ਅਰਥ-ਵਿਆਖਿਆ ਇਉਂ ਕਰਦਾ ਹੈ, "ਹਰ ਵੇਲੇ ਆਪਣੀ ਚਿਤਵੀ ਪੂਰਨਤਾ ਨੂੰ ਮੁਖ ਰਖੇ, ਚੇਤੇ ਕਰੇ ਤੇ ਨਾਲ ਆਪਣੀ ਲਿਵ ਤੇ ਲਗਨ ਵਿਚ ਉਤਸ਼ਾਹ ਪੈਦਾ ਕਰੇ।" ਇਸ ਇਬਾਰਤ ਦਾ ਇਕ ਇਕ ਲਫ਼ਜ਼ ਬੇ-ਮਾਅਨੇ ਤੇ ਗੁਮਰਾਹ-ਕੁਨ ਹੈ। ਗੁਮਰਾਹ-ਕੁਨ ਤਾਂ ਇਉਂ ਕਿ ਇਨ੍ਹਾਂ ਲਫ਼ਜ਼ਾਂ ਨੂੰ ਪੜ੍ਹ ਕੇ ਅਨਜਾਣ ਤੇ ਬੇਸਮਝ ਲੋਕਾਂ ਨੂੰ ਟਪਲਾ ਲਗਦਾ ਹੈ ਕਿ ਲਿਖਾਰੀ ਕੋਈ ਬੜਾ ਨਾਮ ਸਿਮਰਨਹਾਰਾ ਬੰਦਾ ਹੈ, ਜੋ ਐਸੀਆਂ ਜੁਗਤੀਆਂ ਦਸਦਾ ਹੈ। ਬੇ-ਮਾਅਨੇ ਇਉਂ ਕਿ ਇਸ ਲਫ਼ਜ਼ਾ-ਲਫ਼ਜ਼ੀ ਵਿਚੋਂ ਕੱਖ ਵੀ ਪੱਲੇ ਪੈਣ ਨੂੰ ਨਹੀਂ। ਆਪਣੀ ਜਿਤ ਦੀ ਪੂਰਨਤਾ ਨੂੰ ਹਰ ਵੇਲੇ ਮੁਖ ਰਖਣ ਤੇ ਚੇਤੇ ਕਰਨ ਵਿਚ ਭਲਾ ਮਨੁੱਖ ਨੂੰ ਕੀ ਗਿਆਨ ਪ੍ਰਾਪਤ ਹੁੰਦਾ ਹੈ ਤੇ ਕੀ ਸਫਲਤਾ ਮਿਲਦੀ ਹੈ ? ਕੁਝ ਭੀ ਨਹੀਂ। ਬੱਸ ! ਆਪਣੀਆਂ ਅਗਿਆਨ-ਚਿਤਵਣੀਆਂ ਦੁਆਲੇ ਹੀ ਭਉਂ ਭਉਂ ਕੇ ਗੇੜੇ ਖਾਂਦਾ ਰਹਿੰਦਾ ਹੈ। ਹਰ ਮਨੁੱਖ ਪਹਿਲਾਂ ਤਾਂ ਆਪੋ ਆਪਣੀ ਮਨ-ਮੰਨੀ ਪੂਰਨਤਾ ਨੂੰ ਮੁਖ ਰਖੇ। ਮੁਖ ਰਖੇ ਕੀ ? ਮੂੰਹ ਵਿਚ ਰਖੇ ਜਾਂ ਮੁਖ ਉਤੇ ਰਖੇ ਕਿ ਸਨਮੁਖ ਰਖੇ ਯਾ ਆਪਣੇ ਮੁਖ ਅਗੋਚਰ ਰਖੇ, ਜੇ ਇਹੀ ਅਰਥ ਭਾਵ ਹੈ ਤਾਂ ਇਸ ਬਿਧਿ ਦੇ ਚਿਤਵਨ ਤੇ ਮੁਖ ਰਖਣ ਦੇ ਭਾਵ ਵਿਚ ਕੀ ਫ਼ਰਕ ਹੋਇਆ ਤੇ ਕੀ ਵਾਧਾ ਨਿਕਲਿਆ ਅਤੇ ਕਿਹੜੀ ਸਫਲਤਾ ਹੋਈ ? ਬੱਸ ! ਵਾਧੂ ਪਦ-ਬੰਦੀ ਨੂੰ ਵਧਾਈ ਜਾਣਾ। ਜੇਕਰ "ਆਪਣੀ ਚਿਤਵੀ ਪੂਰਨਤਾ ਨੂੰ ਮੁਖ ਰੱਖੇ" ਦੇ ਅਰਥ ਇਹ ਹਨ ਕਿ ਹਰੇਕ ਮਨੁੱਖ ਆਪੋ ਆਪਣੀ ਮਨ-ਮਤਸਰੀ ਚਿਤਵੀ ਪੂਰਨਤਾ ਵਾਲੀ ਚਿਤਵਨੀ ਨੂੰ ਹੀ ਸਿੱਧ ਰਖੇ ਤੇ ਹੋਰਨਾਂ ਮਤਾਂ ਦੀਆਂ ਪੂਰਨਤਾ ਚਿਤਵਨੀਆਂ ਤੋਂ ਵਧ ਚੜ੍ਹ ਕੇ ਜਾਣੇ ਤਾਂ ਇਸ ਦਾ ਨਤੀਜਾ ਇਹ ਨਿਕਲੂ ਕਿ ਹਰ ਕੋਈ ਆਪਣੇ ਆਪਣੇ ਥਾਂ ਹੰਨੇ ਹੰਨੇ ਮੀਰੀ ਬਣਾ ਕੇ ਬੈਠ ਜਾਊ ਤੇ ਸੰਸਾਰ ਭਰ ਵਿਚ ਆਪਾ ਧਾਪੀ ਪੈ ਜਾਊ ਤੇ ਪਰਸਪਰ ਨਫ਼ਰਤ ਤੇ ਗਿਲਾਨੀ ਫੈਲ ਜਾਏਗੀ। ਦਸੋ, ਸਫਲਤਾ ਕੀ ਹੋਈ ? ਔਸਤ ਮਨੁਖਤਾ ਵਾਲਾ ਹਰੇਕ ਅਲਪੱਗ ਇਨਸਾਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਪੰਜ ਭੂਤ ਦੂਤਾਂ

ਦੇ ਗੇੜ ਚੱਕਰ ਵਿਚ ਫਾਥਾ ਹੋਇਆ, ਇਹਨਾਂ ਪੰਜ ਦੂਤਾਂ ਤੋਂ ਉਪੰਨੇ ਸੰਕਲਪਾਂ ਵਿਕਲਪਾਂ, ਫੁਰਨਿਆਂ ਕੁਫੁਰਨਿਆਂ ਵਾਲੇ ਤ੍ਰਿਸ਼ਨਾ ਵਿਕਾਰੀ, ਹੰਕਾਰੀ ਆਲੂਦ-ਖ਼ਿਆਲੀਆਂ ਨੂੰ ਹੀ ਚਿਤਵਦਾ ਰਹਿੰਦਾ ਹੈ। ਕੋਹਲੂ ਦੇ ਬੈਲ ਵਾਂਗ ਉਥੇ ਇਕੋ ਚਿਤ-ਚਿਤਵਨੀ ਵਿਚ ਗੇੜੇ ਖਾਂਦਾ ਰਹਿੰਦਾ ਹੈ। ਸੌਰਦਾ ਸਫਲਦਾ ਉਸ ਦਾ ਕੁਛ ਨਹੀਂ। ਏਸ ਗੇੜ-ਚੇਦਸੀ ਲੰਗੜ-ਚੇਤਨੀ ਚੇਤਿਆਂ ਨਾਲ ਭਾਵੇਂ ਕੋਈ ਮਨੁਖ ਲਖਾਂ ਗੇੜੇ ਭੁਆਟਣੀਆਂ ਖਾਵੇ ਤਾਂ ਕੋਈ ਉਹ ਸਿੱਧ ਬਣ ਚੱਲਿਆ ਹੈ ? ਫੇਰ ਲਿਖਾਰੀ ਨੇ ਜੋ ਲਿਖਿਆ ਹੈ ਕਿ "ਏਸ ਚੇਤੇ ਨਾਲ ਆਪਣੀ ਲਿਵ ਤੇ ਲਗਨ ਵਿਚ ਉਤਸ਼ਾਹ ਪੈਦਾ ਕਰੋ", ਇਹਨਾਂ ਲਫ਼ਜ਼ਾਂ ਵਿਚ ਭਾਵੇਂ ਪਾਠਕਾਂ ਨੂੰ ਕੈਸੀ ਸਜਾਉਟ ਤੇ ਲਚਕਾਹਟ ਪ੍ਰਤੀਤ ਹੁੰਦੀ ਹੋਵੇ, ਪਰ ਵਾਸਤਵ ਵਿਚ ਇਨ੍ਹਾਂ ਅੰਦਰ ਭੰਗਾਰ ਹੀ ਭਰੀ ਪਈ ਹੈ। ਭਲਾ ਪੰਜ ਦੂਤਾਂ ਤੋਂ ਉਪੰਨੇ ਤ੍ਰਿਸ਼ਨਾ ਵਿਕਾਰ ਵਿਸ਼ਿਆਂ ਦੀ ਪੂਰਨਤਾ ਵਾਲੇ ਮੁੜ ਮੁੜ ਫੁਰਨ-ਕੁਫੁਰਨੇ ਚਿਤ ਚੇਤੇ ਨਾਲ ਹਰ ਕੋਈ ਮਨੁਖ ਆਪਣੀ ਲਿਵ ਤੇ ਲਗਨ ਵਿਚ ਕੀ ਉਤਸ਼ਾਹ ਪੈਦਾ ਕਰੇਗਾ ? ਖ਼ਾਕ ਭੀ ਨਹੀਂ। 'ਲਿਵ' ਤੇ 'ਲਗਨ' ਤੇ 'ਉਤਸ਼ਾਹ' ਪਦ ਕੈਸੇ ਕੁਥਾਉਂ ਵਰਤੇ ਹਨ। ਐਵੇਂ ਅੱਲ੍ਹੜਾਂ ਤੇ ਅਨਜਾਣਾਂ ਨੂੰ ਭਰਮਾਉਣ ਵਾਲੇ ਮੇਜ਼ਬਾਨੀ ਲਲਚੇਵੇਂ ਹਨ। ਆਪੋ-ਸਹੇੜੀਆਂ ਆਲੂਦਾ ਤੇ ਬੇਹੂਦਾ ਖ਼ਬਤ-ਖ਼ਿਆਲੀਆਂ ਵਾਲੇ ਆਪਣੇ ਚੇਤੇ ਨਾਲ ਮਨੁਖ ਕਿਹੜੀ ਲਿਵ ਤੇ ਲਗਨ ਚਮੇੜੂ ਤੇ ਕਿਹੜੇ ਉਤਸ਼ਾਹ ਨਾਲ ਲਪੇਟੜੂ, ਕਿਉਂਕਿ 'ਲਿਵ' ਤੇ 'ਲਗਨ' ਤੇ 'ਉਤਸ਼ਾਹ' ਕਿਤੋਂ ਉਧਾਰੇ ਲਿਆਉਣੇਂ ਤਾਂ ਰਿਹਾ, ਕਿਉਂਕਿ ਉਹ ਸਾਫ ਲਿਖਦਾ ਹੈ ਕਿ "ਆਪਣੀ ਲਿਵ ਤੇ ਲਗਨ ਵਿਚ ਉਤਸ਼ਾਹ ਪੈਦਾ ਕਰੋ।" ਲਗਨ ਤਾਂ ਮਨੁੱਖ ਨੂੰ ਨਿਸਬਾਸਰ ਦ੍ਰਿਸ਼ਟ ਵਿਕਾਰੀ ਤ੍ਰਿਸ਼ਨਾਵਾਂ ਦੀ ਲਗੀ ਰਹਿੰਦੀ ਹੈ ਤੇ ਲੈ-ਲਿਵ ਜੋ ਉਸ ਨੂੰ ਲਗੀ ਹੋਈ ਹੁੰਦੀ ਹੈ, ਸੋ ਨਿਸਦਿਨ ਪੰਜਾਂ ਤੋਂ ਉਪਜੇ ਵਿਸ਼ੇ ਵਿਕਾਰਾਂ ਵਿਚ ਖਚਤ ਰਹਿਣ ਦੀ ਹੁੰਦੀ ਹੈ ਤਾਂ ਦਸੋ ਉਹ ਆਪਣੀ 'ਲਿਵ ਤੇ ਲਗਨ' ਵਿਚ ਉਤਸ਼ਾਹ ਪੈਦਾ ਕਰੇ ਤਾਂ ਕਿਹੜਾ ? ਬੱਸ ! ਇਹੋ ਵਿਸ਼ੇ ਵਿਕਾਰਾਂ ਨੂੰ ਵਧਾਉਣ ਦਾ। ਫੇਰ ਅਗੇ 'ਪ੍ਰੀਤ ਲੜੀ' ਦਾ ਲੇਖਕ ਇਨ੍ਹਾਂ ਉਪਰ

ਦਿਤੀਆਂ ਸਤਰਾਂ ਵਾਲੇ ਪੈਰੇ ਦੇ ਅਖ਼ੀਰ ਵਿਚ ਲਿਖਦਾ ਹੈ, "ਜਦੋਂ ਸਾਡੀ ਕਿਸੇ ਲਗਨ ਵਿਚ ਉਤਸ਼ਾਹ ਦੀ ਹਰਕਤ ਪੈਦਾ ਹੋ ਜਾਂਦੀ ਹੈ ਤਾਂ ਅਣ-ਹੋਣੀਆਂ ਗੱਲਾਂ ਹੋਣ ਲਗ ਪੈਂਦੀਆਂ ਹਨ।" ਹਾਂ ਅਣਹੋਣੀਆਂ ਗੱਲਾਂ ਤਾਂ ਹੋਣੀਆਂ ਹੀ ਹੋਈਆਂ, ਜਦੋਂ ਵਿਸ਼ੇ ਵਿਕਾਰਾਂ ਨੂੰ ਹਰਕਤਾਉਣ ਵਾਲੇ ਉਤਸ਼ਾਹ ਵਾਲੀ ਲੰਪਟਬਾਜ਼ੀ ਵਧ ਜਾਂਦੀ ਹੈ ਤਾਂ ਬੜੇ ਬੜੇ ਅਨਰਥ ਤੇ ਅਪਰਾਧ ਹੋਣ ਲੱਗ ਪੈਂਦੇ ਹਨ ਤੇ ਬਾਮ ਮਾਰਗੀ ਵਿਭਚਾਰਾਂ ਵਿਚ ਲੱਥ ਪੱਥ ਰਹਿਣ ਵਾਲੀਆਂ ਅਣਹੋਣੀਆਂ ਗੱਲਾਂ ਹੋਣ ਲਗ ਪੈਂਦੀਆਂ ਹਨ ਅਤੇ ਵਿਭਚਾਰ ਬਾਮ-ਮਾਰਗਤਾ ਦੇ ਭ੍ਰਿਸ਼ਟਪੁਣੇ ਵਿਚ ਪ੍ਰਗ ਖਲੋਣ ਦਾ ਨਾਮ ਹੀ ਉਹ ਪੂਰਨਤਾ ਧਰਦੇ ਹਨ। ਜਿਨ੍ਹਾਂ ਸਿੱਧੜ ਮਨੁਖਾਂ ਨੇ ਇਨ੍ਹਾਂ ਪੋਚ-ਪ੍ਰਗਟਾਨੀ ਪਦ ਪਦਾਰਥਾਂ ਤੇ ਚੌਂਪਤ ਹੋ ਜਾਣਾ ਹੈ, ਉਨ੍ਹਾਂ ਦੇ ਭਾ ਦਾ, ਇਹ ਲਿਵ, ਲਗਨ ਤੇ ਉਤਸ਼ਾਹ ਵਾਲੀਆਂ ਗੱਲਾਂ ਖ਼ਬਰੇ ਕੀ ਬਲੰਦ-ਪਰਵਾਜ਼ੀਆਂ ਹੋਣੀਆਂ ਹਨ, ਹਾਲਾਂਕਿ ਵਿਚ ਇਨ੍ਹਾਂ ਦੇ ਕੁਝ ਭੀ ਨਹੀਂ।

ਅਗਲੇ ਪੈਰੇ ਵਿਚ ਉਪਰ ਉਘੜਾਈ ਨਾਮ ਸਿਮਰਨ ਦੀ ਊਲ ਜਲੂਲ ਅਰਥਾ-ਬੰਦੀ ਉਘੜਾ ਕੇ ਲੋਕਾਂ ਨੂੰ ਹੋਰ ਗ਼ਲਤ ਫ਼ਹਿਮੀ ਪਾਈ ਹੈ, ਜਿਹਾ ਕਿ ਲਿਖਦਾ ਹੈ :–

"ਜਿਨ੍ਹਾਂ ਨੂੰ ਨਾਮ ਸਿਮਰਨ ਦਾ ਅਸਲੀ ਰਸ ਨਹੀਂ ਆਇਆ, ਕਿਉਂਕਿ ਨਾਮ ਦੀ ਕਲਾ ਉਨ੍ਹਾਂ ਦੇ ਅੰਦਰ ਚੱਲ ਨਹੀਂ ਸਕੀ, ਏਸ ਲਈ ਦਿਨੋ ਦਿਨ ਉਨ੍ਹਾਂ ਨੂੰ ਨਵਾਂ ਨਰੋਆ ਢਾਲ ਨਹੀਂ ਸਕੀ, ਉਹ ਨਾਮ ਨੂੰ ਇਕ ਮਜ਼ਹਬੀ ਉਪਦੇਸ਼ ਸਮਝਦੇ ਹਨ ਤੇ ਮੰਤਰ ਸਮਝਦੇ ਹਨ। ਜਿਹੜਾ ਵਿਧੀ ਅਨੁਸਾਰ ਜਪਿਆ ਕਾਰਗਰ ਹੁੰਦਾ ਹੈ, ਇਹ ਹਜ਼ਾਰਾਂ ਜਾਪ ਕਰਦੇ ਉਡੀਕਦੇ ਰਹਿੰਦੇ ਹਨ ਕਿ ਕਿਸੇ ਸ਼ੁਭ ਘੜੀ ਉਨ੍ਹਾਂ ਦੀ ਮੰਗ ਮੁਰਾਦ ਪੂਰੀ ਹੋ ਜਾਏਗੀ ਜਾਂ ਮਨ ਦੇ ਮੀਟੇ ਕਪਾਟ ਖੁਲ੍ਹ ਜਾਣਗੇ।"

ਏਸ ਪੈਰੇ ਵਿਚ ਨਾਮ-ਮੁਨਕਰ ਲਿਖਾਰੀ ਪਹਿਲਾਂ ਆਪਣੇ ਆਪ ਨੂੰ ਬੜਾ ਨਾਮ-ਰਸੀਆ ਤੇ ਨਾਮ ਦੀ ਕਲਾ ਦਾ ਜਾਣੂ ਜਤਾਉਂਦਾ ਹੈ।

ਫੇਰ ਨਾਮ ਜਪਣ ਵਾਲੇ ਆਸਤਕਾਂ ਪਰ ਮਖ਼ੌਲ ਉਡਾਉਂਦਾ ਹੈ। ਨਾਮ ਜਪਣ ਦੀ ਸੋਝੀ ਜੋ ਕੁਝ ਏਸ ਨੂੰ ਹੈ, ਉਸ ਦਾ ਪਾਜ ਤਾਂ ਉਪਰ ਭਲੀ ਬਿਧ ਉਘੜ ਚੁਕਿਆ ਹੈ। ਉਸ ਪਾਜ-ਪੋਚੀ ਕੁਕਰਮ ਕੁਟਲਤਾ ਵਾਲੇ ਮਨ-ਘੜਤ ਨਾਮ-ਸਿਮਰਨ ਦਾ ਰਸ ਜੋ ਉਹ ਦਸਦਾ ਹੈ, ਉਹ ਕੁਚਲ, ਕੁਕਾਮ, ਕੁ-ਰਸ ਤੋਂ ਵਧ ਕੇ ਹੋਰ ਕੀ ਰਿਆਕਾਰੀ ਹੋ ਸਕਦੀ ਹੈ। ਉਸ ਕੁ-ਰਸ ਵਿਚ ਖੱਚਤ ਤੇ ਲੰਪਟ ਹੋਣ ਦੇ ਚਗਲਪੁਣੇ ਦਾ ਨਾਉਂ ਉਹ ਨਾਮ ਦੀ ਕਲਾ ਦਾ ਵਰਤਣਾ ਵਰਤਾਉਣਾ ਦਸਦਾ ਹੈ। ਕੈਸਾ ਨਾਮ ਰਸ ਦਾ ਉਸ ਨੇ ਮਖ਼ੌਲ ਉਡਾਇਆ ਹੈ ? ਉਹ ਆਪਣੇ ਨਿਜ-ਨਿਜੇ ਤੇ ਅਪ੍ਰਸ਼ਟ ਸਮਝ ਸਮਝੇ ਨਾਮ ਦਾ ਆਪਣੇ ਵਲੋਂ ਮੰਡਨ ਕਰਦਾ ਹੋਇਆ ਗੁਰਬਾਣੀ ਅੰਦਰ ਦਰਸਾਏ ਦ੍ਰਿੜ੍ਹਾਏ ਸਚੇ ਤੇ ਤੱਤ ਪ੍ਰਮਾਰਥੀ ਨਾਮ ਦਾ ਖੰਡਨ ਕਰਦਾ ਹੈ ਤੇ ਨਾਮ ਨੂੰ ਇਕ ਮਜ਼ਹਬੀ ਉਪਦੇਸ਼ ਤੇ ਮੰਤਰ ਦਾ ਮਿਹਣਾ ਦੇ ਕੇ ਭੰਡਦਾ ਹੈ। ਵਿੰਗੇ ਟੇਢੇ ਤਰੀਕੇ ਨਾਲ ਉਹ ਲੋਕਾਂ ਨੂੰ ਇਹ ਦੱਸਦਾ ਹੈ ਕਿ ਮਜ਼ਹਬੀ ਉਪਦੇਸ਼ ਵਾਲੇ ਨਾਮ, ਗੁਰਮੰਤਰ ਸਭ ਫ਼ਜ਼ੂਲ ਹਨ। ਐਸਾ ਦੱਸਣਾ ਵਾਸਤਵ ਵਿਚ ਜ਼ਹਿਰ ਉਗਾਲਣਾ ਹੈ। ਹੋਛੇ ਮਨ-ਮਤਸਰੀਆਂ ਦੀ ਨਾਮਾਕੂਲ ਫ਼ਿਤਰਤ ਅੰਦਰ ਨਿਰੀ ਫ਼ਜ਼ੂਲੀਅਤ ਹੀ ਭਰੀ ਹੋਈ ਹੁੰਦੀ ਹੈ, ਇਸ ਲਈ ਉਨ੍ਹਾਂ ਨੂੰ ਸਭ ਕੁਛ ਫ਼ਜ਼ੂਲ ਹੀ ਭਾਸਦਾ ਹੈ, ਉਨ੍ਹਾਂ ਦੇ ਭਾ ਦਾ ਜਦ ਰੱਬ ਹੀ ਫ਼ਜ਼ੂਲ ਹੈ ਤਾਂ ਰੱਬ ਦਾ ਨਾਮ ਤਾਂ ਫ਼ਜ਼ੂਲ ਹੋਣਾ ਹੀ ਸੀ। ਜਦ ਉਹ ਰੱਬ ਨੂੰ ਹੀ ਨਹੀਂ ਮੰਨਦੇ ਤਾਂ ਉਹ ਕੀ ਜਾਨਣ ਰੱਬ ਦੇ ਨਾਂ ਦੀ ਸਾਰ। ਉਹ ਕੀ ਜਾਨਣ ਵਿਧੀਆਂ ਨਾਮ ਜਪਣ ਦੀਆਂ। ਉਪਰ ਗੁਰਪ੍ਰਮਾਣਾਂ ਦੁਆਰਾ ਸਿੱਧ ਕੀਤਾ ਜਾ ਚੁੱਕਾ ਹੈ ਕਿ ਨਾਮ ਗੁਰ ਮੰਤਰ ਹੈ, ਤੇ ਉਸ ਦੇ ਜਪਣ ਦੀਆਂ ਬਿਧੀਆਂ ਹਨ। ਗੁਰਮਤਿ ਜੁਗਤ ਵਿਧੀ ਅਨੁਸਾਰ ਨਾਮ ਜਪਿਆ ਜ਼ਰੂਰ ਕਾਰਗਰ ਤੇ ਸਫਲਾ ਹੁੰਦਾ ਹੈ। ਗੁਰਮਤਿ ਨਾਮ ਦੇ ਜਪਣ ਨਾਲ ਲਾਜ਼ਮੀ ਤੌਰ ਪਰ ਮਨ-ਮੰਗੀਆਂ-ਮੁਰਾਦਾਂ ਪੂਰੀਆਂ ਹੁੰਦੀਆਂ ਤੇ ਜ਼ਰੂਰ ਹੁੰਦੀਆਂ ਹਨ। ਮਨ ਦੇ ਬੱਜਰ ਕਪਾਟ ਖੁੱਲ੍ਹ ਜਾਂਦੇ ਹਨ।

ਗੁਰਮਤਿ ਬਿਧੀ ਅਨੁਸਾਰ ਨਾਮ ਜਪਿਆ ਫਲੀਭੂਤ ਹੁੰਦਾ ਹੈ, ਤੇ ਨਾਮ ਜਪਣ ਨਾਲ ਲਾਜ਼ਮੀ ਤੌਰ ਪਰ ਮਨ-ਮੰਗੀਆਂ ਮੁਰਾਦਾਂ ਮਿਲਦੀਆਂ ਹਨ, ਬੱਜਰ ਕਪਾਟ ਖੁਲ੍ਹਦੇ ਹਨ, ਪਰ ਖੁਲ੍ਹਦੇ ਹਨ ਗੁਰਮਤੀ, ਗੁਰਬਚਨੀ ਤੇ ਗੁਰਸ਼ਬਦੀ। ਯਥਾ ਗੁਰਵਾਕ :-

ਕਾਇਆ ਨਗਰੁ ਨਗਰ ਗੜ ਅੰਦਰਿ ॥
ਸਾਚਾ ਵਾਸਾ ਪੁਰਿ ਗਗਨੰਦਰਿ ॥
ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ॥੧॥
ਅੰਦਰਿ ਕੋਟ ਛਜੇ ਹਟਨਾਲੇ ॥ ਆਪੇ ਲੇਵੈ ਵਸਤੁ ਸਮਾਲੇ ॥
ਬਜਰ ਕਪਾਟ ਜੜੇ ਜੜਿ ਜਾਣੈ ਗੁਰਸਬਦੀ ਖੋਲਾਇਦਾ ॥੨॥

ਮਾਰੂ ਮ: ੧ ਦਖਣੀ, ਪੰਨਾ ੧੦੩੩

ਯਥਾ-ਬਜਰ ਕਪਾਟ ਕਾਇਆ ਗੜ ਭੀਤਰਿ ਕੂੜੁ ਕੁਸਤੁ ਅਭਿਮਾਨੀ ॥
ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ ॥
ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ ॥
**ਗੁਰ ਸਬਦੀ ਖੋਲਾਈਅਨਿ ਹਰਿ ਨਾਮੁ ਜਪਾਨੀ ॥**
ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤ੍ਰਿਪਤਾਨੀ ॥੧੪॥

ਗੂਜਰੀ ਕੀ ਵਾਰ ਮ: ੩, ਪੰਨਾ ੫੧੪

ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥
ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥੩॥੬॥

ਸੋਰਠਿ ਮ: ੧, ਪੰਨਾ ੫੯੭

ਪੁਨਾ-ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥
ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥
ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥੧੫॥

ਰਾਮਕਲੀ ਕੀ ਵਾਰ ਮ. ੩, ਪੰਨਾ ੯੫੪

ਕਿਉਂ ਜੀ ! ਮਨ ਦੇ ਮੀਟੇ ਬਜਰ ਕਪਾਟ ਖੁਲ੍ਹਦੇ ਹਨ ਕਿ ਨਹੀਂ ? ਕੀ ਪ੍ਰੀਤ ਲੜੀ ਦੇ ਗੁਰਸਿਖ ਸਦਾਵਣ ਵਾਲੇ ਪਾਠਕ ! ਗੁਰ ਸਤਿਗੁਰ ਦੀ ਸੱਚੀ ਬਾਣੀ ਰੂਪੀ ਗੁਰਵਾਕਾਂ ਨੂੰ ਮੰਨਣਗੇ ਕਿ ਪ੍ਰੀਤ ਲੜੀ ਦੇ ਐਡੀਟਰ ਦੀਆਂ ਗੁਰਬਾਣੀਆਂ ਦੀਆਂ ਸਿਖਿਆਵਾਂ ਤੋਂ ਗੁਮਰਾਹ ਕਰਨ ਵਾਲੀਆਂ ਲਿਖਤਾਂ ਨੂੰ ? ਜੋ ਗੁਰੂ ਸਾਹਿਬ ਦੇ ਦ੍ਰਿੜ੍ਹਾਏ ਨਾਮ ਤੇ ਨਾਮ ਸਿਮਰਨ ਤੋਂ ਨਫ਼ਰਤ ਕਰਾ ਕੇ ਪਾਠਕਾਂ ਨੂੰ ਆਪਣੇ ਨਿਜ-ਘੜਤ ਫ਼ਰਜ਼ੀ ਨਾਮ ਤੇ ਫ਼ਰਜ਼ੀ ਨਾਮ-ਸਿਮਰਨ ਦੀ ਉਲਟੀ ਸਿਖਿਆ ਦੇ ਕੇ ਗੁਮਰਾਹ ਕਰਦੀਆਂ ਹਨ ।

"ਸਤਿਗੁਰ ਕੀ ਰੀਸੈ ਹੋਰ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ"* ਦੇ ਵਾਕ ਅਨੁਸਾਰ ਇਸ ਦੀ ਗਤਿ ਹੋਵੇਗੀ ਕੀ, ਹੋਣ ਵਾਲੀ ਹੀ ਹੈ । ਕਿੱਡੀ ਹਮਾਕਤ ਹੈ ਕਿ ਪ੍ਰੀਤ ਲੜੀ ਦਾ ਲੇਖਕ ਸਰਬੱਗ ਗੁਰ ਅਵਤਾਰਾਂ ਦੇ ਦ੍ਰਿੜ੍ਹਾਏ ਤੱਤ ਗੁਰਮਤਿ ਨਾਮ ਸਿਮਰਨ ਦੇ ਅਸੂਲਾਂ ਨੂੰ ਤਾਂ ਖੰਡਨ ਕਰਦਾ ਹੈ ਤੇ ਆਪਣੀ ਨਵੀਂ ਗਪੌੜ-ਬਾਜ਼ੀ ਨੂੰ ਨਾਮ ਤੇ ਨਾਮ ਸਿਮਰਨ ਦਸ ਕੇ ਲੋਕਾਂ ਨੂੰ ਪਤਿਆਉਂਦਾ ਹੈ । ਉਹ ਆਪਣੇ ਨਕਲੀ ਨਾਮ ਨੂੰ ਤਾਂ ਅਸਲੀ ਨਾਮ ਦਸਦਾ ਹੈ ਤੇ ਤੱਤ ਗੁਰਮਤਿ ਵਾਲੇ ਗੁਰੂ ਦ੍ਰਿੜ੍ਹਾਏ ਗੁਰੂ ਪ੍ਰਗਟਾਏ ਅਸਲੀ ਨਾਮ ਨੂੰ ਨਕਲੀ ਨਾਮ ਕਹਿ ਕੇ ਨਿੰਦਦਾ ਹੈ, ਪਰ ਬੜੀ ਮੀਸਣੀ, ਟੇਡੀ ਤੇ ਜ਼ਹਿਰੀਲੀ ਚਾਲ ਨਾਲ ਨਿੰਦਦਾ ਹੈ ।

ਪ੍ਰੀਤ ਲੜੀ ਦੇ ਪੰਨਾ ੨੩ ਪਰ ਇਸੇ ਨਾਮ ਵਾਲੇ ਲੇਖ ਵਿਚ ਪ੍ਰੀਤ ਲੜੀ ਦਾ ਐਡੀਟਰ ਫੇਰ ਇਉਂ ਲਿਖਦਾ ਹੈ, "ਨਾਮ ਕੋਈ ਮੰਤਰ ਨਹੀਂ, ਨਾਮ ਜੀਵਨ ਹੈ !" ਐ ਗੁਰਸਿਖ ਦੇ ਨਿਸਚੇ ਵਾਲੇ ਪ੍ਰੀਤ ਲੜੀ ਪੜ੍ਹਨ ਵਾਲਿਓ ! ਤੁਸੀਂ ਏਨ੍ਹਾਂ ਲੇਖਾਂ ਪਰ ਨਾ ਪਤੀਜੋ। ਦੇਖੋ, ਤੁਹਾਡੇ ਸਤਿਗੁਰੂ, ਤੁਹਾਡੀ ਇਸ਼ਟ ਗੁਰਬਾਣੀ ਸਾਫ ਦਸਦੀ ਹੈ ਕਿ ਨਾਮ ਮੰਤਰ ਹੈ-

ਨੰਨਾ ਨਰਕਿ ਪਰਹਿ ਤੇ ਨਾਹੀ ॥
ਜਾ ਕੈ ਮਨਿ ਤਨਿ ਨਾਮੁ ਬਸਾਹੀ ॥
ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥

*ਗਉੜੀ ਕੀ ਵਾਰ ਮ: ੪, ਪੰਨਾ ੩੦੪

ਬਿਖੁ ਮਾਇਆ ਮਹਿ ਨਾ ਓਇ ਖਪਤੇ ॥
ਨੰਨਾਕਾਰੁ ਨ ਹੋਤਾ ਤਾ ਕਹੁ ॥
ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ ॥
ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥
ਤਹ ਬਾਜੇ ਨਾਨਕ ਅਨਹਦ ਤੂਰੇ ॥੩੬॥

ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੭

ਦੇਖੋ ! ਇਸ ਗੁਰਵਾਕ ਨੇ ਨਾਮ ਨੂੰ ਕੈਸੀ ਸਪਸ਼ਟਤਾ ਨਾਲ ਮੰਤ੍ਰ ਸਿੱਧ ਕੀਤਾ ਹੈ । ਇਸ ਵਾਕ ਤੋਂ ਪ੍ਰਗਟ ਹੁੰਦਾ ਹੈ ਕਿ ਜਿਸ ਕਿਸੇ ਪ੍ਰਾਣੀ ਦੇ ਮਨ ਤਨ ਅੰਦਰ 'ਨਾਮ' ਗੁਰਮੰਤ੍ਰ ਵਸ ਗਿਆ ਹੈ, ਉਹ ਪ੍ਰਾਣੀ ਨਰਕਾਂ* ਵਿਚ ਨਹੀਂ ਪੈਂਦੇ ਤੇ ਜਿਹੜੇ ਗੁਰਮੁਖ ਜਨ ਨਉਂ ਨਿਧੀਆਂ ਦੇ ਭੰਡਾਰ ਨਾਮ ਨੂੰ ਹੀ ਜਪਦੇ ਹਨ, ਉਹ ਬਿਖ ਰੂਪੀ ਮਾਇਆ ਅੰਦਰ ਕਦੇ ਭੀ ਖਚਤ ਨਹੀਂ ਹੁੰਦੇ । ਉਨ੍ਹਾਂ ਨੂੰ ਕਿਤੇ ਭੀ ਤੇ ਕਦੇ ਭੀ ਕਿਸੇ ਪਦਾਰਥ ਦੀ ਤੋਟ ਨਹੀਂ ਆਉਂਦੀ । ਜਿਨ੍ਹਾਂ ਨੂੰ ਨਾਮ ਗੁਰਮੰਤਰ ਦੀ ਦਾਤਿ ਪ੍ਰਾਪਤ ਹੋ ਗਈ, ਉਨ੍ਹਾਂ ਦੇ ਘਰ-ਹਿਰਦੇ ਅੰਮ੍ਰਿਤ ਪਦਾਰਥਾਂ ਦੇ ਨਿਧ ਨਿਧਾਨ ਨਾਲ ਭਰਪੂਰ ਹੋ ਗਏ । ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ ਕਿ ਤਿਨ੍ਹਾਂ ਘਟਾਂ ਅੰਦਰ ਅਨਹਦ ਨਾਦ-ਮਈ ਅਖੰਡ ਕੀਰਤਨ ਦੇ ਤੂਰ ਵਜਣ ਲਗ ਪਏ । ਪੁਨਾ ਗੁਰਵਾਕ—

ਸਰਬ ਕਲਾ ਸੋਈ ਪਰਬੀਨ ॥
ਨਾਮ ਮੰਤ੍ਰੁ ਜਾਕਉ ਗੁਰਿ ਦੀਨ ॥੩॥੨॥

ਕਾਨੜਾ ਮ: ੫, ਪੰਨਾ ੧੨੯੮

ਭਾਵ, ਜਿਸ ਗੁਰਸਿੱਖ ਜਗਿਆਸੂ ਨੂੰ ਸਤਿਗੁਰ ਨੇ 'ਨਾਮ' ਰੂਪੀ ਮੰਤਰ ਦਿਤਾ ਹੈ, ਸੋਈ ਪੁਰਸ਼ ਸਰਬ ਕਲਾ ਪਰਬੀਨ ਹੋ ਗਿਆ ਹੈ । ਐਸਾ ਹੈ ਨਾਮ ਗੁਰਮੰਤਰ ਦਾ ਪਾਰਸ-ਪਰਤਾਪੀ-ਪਰਭਾਵ । ਪੁਨਾ :—

---

* ਇਸ ਗੁਰਵਾਕ ਤੋਂ ਨਰਕ ਦੀ ਹੋਂਦ ਭੀ ਸਿੱਧ ਹੈ, ਜਿਸ ਤੋਂ ਪ੍ਰੀਤ ਲੜੀ ਦਾ ਲੇਖਕ ਉਕਾ ਹੀ ਮੁਨਕਰ ਹੈ ।

ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸ ਪ੍ਰਭ ਧਾਰਿਆ ॥
ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ ॥

॥੨॥੧੬॥ ਧਨਾਸਰੀ ਮ: ੫, ਪੰਨਾ ੬੭੫

ਭਾਵ, ਸਰਬ ਰੋਗਾਂ ਦਾ ਪਾਰਸ ਰਸਾਇਣੀ ਮੂਲ ਔਖਧ ਦਾਰੂ ਇਕੋ ਨਾਮ ਗੁਰਮੰਤਰ ਹੈ। ਏਸ ਗੁਰਮੰਤਰ ਨੂੰ ਜਿਸ ਗੁਰਮੁਖ ਜਨ ਨੇ ਵਾਹਿਗੁਰੂ ਸਦਰਸ ਵਾਲੀ, ਨਾਮ ਨਾਮੀ ਦੇ ਸਮਸਰ ਸਰੂਪ ਵਾਲੀ ਸ਼ਰਧਾ ਸਹਿਤ ਮਨ ਅੰਦਰ ਧਾਰ ਲਿਆ ਹੈ, ਗੁਰ ਨਾਨਕ ਸਾਹਿਬ ਐਸੇ ਜਨ ਦੀ ਚਰਨ-ਰੇਨ ਨੂੰ ਬਾਂਛਦੇ ਹਨ ਅਤੇ ਤਿਸ ਦੇ ਉਪਰੋਂ ਬਾਰ ਬਾਰ ਬਲਿਹਾਰ ਜਾਂਦੇ ਹਨ। ਪੁਨਾ :–

ਅਉਖਧ ਮੰਤ੍ਰ ਮੂਲੁ ਮਨ ਏਕੈ ਜੇਕਰਿ ਦ੍ਰਿੜੁ ਚਿਤੁ ਕੀਜੈ ਰੇ ॥
ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥੧॥

ਗਉੜੀ ਚੇਤੀ ਮ: ੧, ਪੰਨਾ ੧੫੬

ਇਸ ਦਾ ਭਾਵ ਇਹ ਹੈ ਕਿ ਹੇ ਮਨ! ਸਾਰੀਆਂ ਅਉਖਧੀਆਂ ਦਾ ਮੂਲ ਅਉਖਧ ਇਕੋ ਗੁਰਮੰਤਰ ਤੇ ਕੇਵਲ ਗੁਰਮੰਤਰ ਹੈ। ਜੇਕਰ ਦ੍ਰਿੜ੍ਹ ਚਿਤ ਹੋ ਕੇ ਏਸ ਨੂੰ ਧਾਰਨ ਕਰ ਲਵੇਂ, ਫੇਰ ਤਾਂ ਏਸ ਦ੍ਰਿੜ੍ਹ-ਚਿਤ ਧਾਰਨ ਹੋਏ ਗੁਰਮੰਤਰ ਦੇ ਲੈਣ ਸਿਮਰਨ ਨਾਲ ਜਨਮਾਂ ਜਨਮਾਂਤ੍ਰਾਂ ਦੇ ਪਾਪ-ਕਰਮ ਕੱਟੇ ਜਾਣਗੇ। ਐਸਾ ਹੈ ਪ੍ਰਤਾਪ ਗੁਰਮੰਤ੍ਰ ਨਾਮ ਦੀ ਸਿਮਰਨ ਕਲਾ ਦਾ। ਇਸ ਪ੍ਰਕਾਰ ਦੇ ਬੇਅੰਤ ਗੁਰਵਾਕ ਹਨ ਜੋ ਨਾਮ ਨੂੰ ਮੰਤਰ ਰੂਪ ਸਿੱਧ ਕਰਦੇ ਹਨ।

ਪਰ 'ਪ੍ਰੀਤ ਲੜੀ' ਦਾ ਐਡੀਟਰ ਐਵੇਂ ਹੀ ਆਖੀ ਜਾਂਦਾ ਹੈ ਕਿ ਨਾਮ ਕੋਈ ਮੰਤਰ ਨਹੀਂ। ਨਾ ਏਸ ਨੂੰ ਨਾਮ ਦੇ ਮੰਤਰ ਰੂਪ ਤੇ ਮੰਤ੍ਰ ਹੋਣ ਦੀ ਗੁਰਮਤਿ ਮਹੱਤਤਾ ਪ੍ਰਤੀ ਕੋਈ ਵਸੂਕ (ਭਰੋਸਾ) ਹੈ, ਨਾ ਸਮਝ, ਐਵੇਂ ਆਪਣੇ ਅਣਜਾਣਪੁਣੇ ਦਾ ਸਬੂਤ ਦੇਈ ਜਾਂਦਾ ਹੈ। ਬੇਸ਼ਕ ਨਾਮ ਹੀ ਜੀਵਨ ਹੈ, ਨਾਮ ਹੀ ਜੀਵਨ-ਕਲਾ ਹੈ, ਨਾਮ ਹੀ ਜੀਵਨ-ਅਧਾਰ ਹੈ, ਪ੍ਰੰਤੂ ਸਧਾਰਨ ਮਨੁਖਾਂ ਦਾ ਜੀਵਿਆ ਸਧਾਰਨ ਜੀਵਨ ਨਾਮ ਨਹੀਂ। ਮਨੁਖ ਭਾਵੇਂ ਆਪਣੇ ਮਨ-ਮੰਨੇ ਆਦਰਸ਼ ਬਣਾ ਕੇ ਕਿਤਨਾ ਹੀ ਉਚੇ

ਤੋਂ ਉਚਾ ਜੀਵਨ ਜੀਵੀ ਜਾਵੇ, ਉਸ ਦਾ ਉਹ ਜੀਵਨ ਨਾ ਹੀ ਨਾਮ ਹੈ, ਨਾ ਨਾਮ ਦਾ ਸਾਸ-ਗ੍ਰਾਸੀ ਸਿਮਰਨ, ਕਿਉਂਕਿ ਉਸਦੇ ਆਦਰਸ਼ ਦੀ ਉਚੀ ਤੋਂ ਉਚੀ ਆਦਰਸ਼ਤਾ, ਉਸ ਦੇ ਮਨ ਦੀ ਹੀ ਨਿਜ-ਘੜਤ ਤੇ ਕਿਆਸੀ ਉਚਾਣ (ਪਹੁੰਚ) ਅਨੁਸਾਰ ਹੈ। ਦੇਖੋ ਪ੍ਰੀਤ ਲੜੀ ਦੇ ਇਹ ਅੱਖਰ ਕਿਤਨੀ ਪੇਚੀਦਗੀ ਵਾਲੇ ਮੁਗ਼ਾਲਤੇ ਵਿਚ ਪਾਉਣ ਵਾਲੇ ਹਨ, "ਨਾਮ ਆਪਣੇ ਉਚੇ ਤੋਂ ਉਚੇ ਆਦਰਸ਼ ਦਾ ਸਾਸ ਗਰਾਸ ਸਿਮਰਨ ਹੈ।" ਏਸ ਤੋਂ ਸਾਧਾਰਨ ਤੇ ਸੂਧੇ ਲੋਕ ਟਪਲਾ ਖਾ ਜਾਂਦੇ ਹਨ ਕਿ ਲਿਖਾਰੀ ਬੜਾ ਹੀ ਸਿਮਰਨ ਵਾਲਾ ਹੈ। ਪ੍ਰੀਤ ਲੜੀ ਦੇ ਏਸ ਉਪਰਲੇ ਵਾਕ ਦਾ ਭਾਵ ਇਹ ਹੈ ਕਿ ਹਰ ਇਕ ਮਨੁਖ ਪਹਿਲਾਂ ਆਪਣਾ ਉਚੇ ਤੋਂ ਉਚਾ ਆਦਰਸ਼ ਘੜ ਲਵੇ। ਫੇਰ ਉਸ ਨਿਜ-ਘੜੇ ਆਦਰਸ਼ ਦੀ ਜੀਵਨੀ ਜੀਵੀ ਜਾਵੇ। ਐਸੀ ਜੀਵਨ-ਜੀਵਨੀ ਨੂੰ ਹੀ ਉਹ ਨਾਮ ਸਮਝਦਾ ਹੈ। (ਤਾਹੀਂ ਤਾਂ ਲਿਖਦਾ ਹੈ ਕਿ ਨਾਮ ਜੀਵਨ ਹੈ) ਤੇ ਅਜਿਹੇ ਜੀਵਨ ਦੇ ਜੀਵੀ ਜਾਣ ਨੂੰ ਹੀ ਉਹ ਨਾਮ ਦਾ ਸਿਮਰਨ ਦਸਦਾ ਹੈ। ਕਿਹਾ ਇੱਲਤੋ-ਮਾਅਲੂਲ*ਵਾਲੇ ਸਿਲਸਿਲੇ ਦਾ ਅੱਖੀਂ ਘੱਟਾ ਪਾਉਂਦਾ ਹੈ। ਐਵੇਂ ਫ਼ਜ਼ੂਲ ਤਾਰੀਫ਼ਾਂ ਤੇ ਲੱਛਣ ਨਾਮ ਅਤੇ ਨਾਮ ਸਿਮਰਨ ਦੇ ਕਰੀ ਜਾਂਦਾ ਹੈ ਤੇ ਪਾਠਕਾ ਨੂੰ ਭੁਚਲਾਈ ਜਾਂਦਾ ਹੈ। ਸਿਮਰਨ ਤਾਂ ਨਾਮ ਦਾ ਹੀ ਸਹੀ ਸਿੱਧ ਹੁੰਦਾ ਹੈ, ਜੀਵਨ ਦਾ ਯਾ ਆਦਰਸ਼ ਦਾ ਸਿਮਰਨ ਕੀ ਹੈ ? ਇਹ ਨਵੀਂ ਕਾਢ ਦੀ ਟਰਮੀਨਾਲੋਜੀ (ਸੰਕੇਤਾਵਲੀ) ਉਸ ਨੇ ਆਪ ਘੜੀ ਹੈ।

## ( ਨੰ: ੧੦)

ਅਗੇ ਚਲ ਕੇ ਪ੍ਰੀਤ ਲੜੀ ਦੇ ਪਾਠਕਾਂ ਨੂੰ ਏਸ ਬਿਧ ਸੂਚਤ ਕਰਾਉਂਦਾ ਹੈ ਕਿ "ਮੇਰੇ ਪਾਠਕ ਮੈਨੂੰ ਥੋੜਾ ਜਿਹਾ ਧਿਆਨ ਦੇਣ ਤਾਂ ਮੈਨੂੰ ਆਸ ਹੈ, ਮੈਂ ਸਪਸ਼ਟ ਕਰ ਸਕਾਂਗਾ ਕਿ ਜਿਸ ਨਾਮ ਦਾ ਪੂਜਯ ਗ੍ਰੰਥ ਵਿਚ ਉਪਦੇਸ਼ ਹੈ, ਉਹੀ ਨਾਮ ਹੈ, ਜਿਸ ਦਾ ਪ੍ਰੀਤ ਲੜੀ ਦੇ ਲੱਗ

*ਸ਼ਰਾਰਤ ਦੀ ਭਾਵਨਾ ਅਧੀਨ, ਪਰ ਬਾਹਰੋਂ ਪੋਚ-ਪਾਚ ਕੇ ਪੇਸ਼ ਕੀਤੀ ਗੱਲ।

ਪੱਗ ਹਰੇਕ ਲੇਖ ਵਿਚ ਇਸ਼ਾਰਾ ਕੀਤਾ ਜਾਂਦਾ ਹੈ।'' ਇਹ ਸਖ਼ਤ ਗ਼ਲਤ ਬਿਆਨੀ ਹੈ, ਜੋ ਲੋਕਾਂ ਨੂੰ ਗੁਮਰਾਹ ਕਰਨ ਵਾਲੀ ਹੈ। ਇਕ ਪਾਸੇ ਤਾਂ ਪ੍ਰੀਤ ਲੜੀ ਦਾ ਲੇਖਕ ਪੂਜਯ ਗ੍ਰੰਥਾਂ ਤੇ ਉਨ੍ਹਾਂ ਵਿਚ ਦਸੇ ਹੋਏ ਨਾਮ ਦਾ ਖੰਡਨ ਕਰੀ ਜਾਂਦਾ ਹੈ, ਦੂਜੇ ਪਾਸੇ 'ਆਪਣੇ ਮੂੰਹੋਂ ਮੀਆਂ ਮਿੱਠੂ ਬਣਨ ਵਾਲੀ ਕਹਾਵਤ ਅਨੁਸਾਰ ਲੋਕਾਂ ਨੂੰ ਇਹ ਟਪਲਾ ਦੇਈ ਜਾਂਦਾ ਹੈ ਕਿ ਉਹ ਪੂਜਯ ਗ੍ਰੰਥਾਂ ਵਾਲੇ ਨਾਮ ਦਾ ਅਨੁਸਾਰੀ ਹੈ। ਇਸੇ ਤਰ੍ਹਾਂ ਉਹ ਹਰ ਥਾਂ ਗਲਤ-ਬਿਆਨੀ ਤੇ ਪਰਸਪਰ ਵਿਰੋਧੀ ਲਿਖਤਾਂ ਲਿਖਦਾ ਹੈ ਕਿ ਰੱਬ ਕੋਈ ਨਹੀਂ, ਨਾ ਹੀ ਕੋਈ ਰੱਬ ਦਾ ਨਾਮ ਹੈ। ਨਾਲ ਹੀ ਲਿਖ ਮਾਰਿਆ ਹੈ ਕਿ ਪੂਜਯ ਗ੍ਰੰਥਾਂ ਵਿਚ ਜੋ ਨਾਮ ਹੈ, ਪ੍ਰੀਤ ਲੜੀ ਦੇ ਲੇਖਾਂ ਵਿਚ ਉਸੇ ਵਲ ਇਸ਼ਾਰਾ ਹੈ। ਕਿਉਂਕਿ ਨਾਮ ਤੇ ਨਾਮ ਦੇ ਸਿਮਰਨ ਵਲੋਂ ਉਹ ਆਪ ਅਨਜਾਣ ਤੇ ਕੋਰਾ ਹੈ, ਸੋ ਇਸੇ ਤਰ੍ਹਾਂ ਦੀਆਂ ਉਸ ਦੀਆਂ ਲਿਖਤਾਂ ਬੇਥਵੀਆਂ ਹਨ। ਅਗੇ ਹੁਣ ਨਾਮ ਸਿਮਰਨ ਦੇ ਮਜ਼ਮੂਨ ਵਿਚ 'ਨਾਮ ਸਿਮਰਨ' ਦੇ ਅਰਥ ਦਸਦਾ ਹੋਇਆ ਇਉਂ ਪੇਚੇ ਪਾਉਂਦਾ ਹੈ :-

''ਨਾਮ ਸਿਮਰਨ ਦੇ ਸਾਧਾਰਨ ਅਰਥ ਇਹ ਹਨ ਕਿ ਈਸ਼ਵਰ ਅਕਾਲ ਪੁਰਖ ਦਾ ਕੋਈ 'ਨਾਮ' ਵਿਰਦ ਬਣਾਇਆ ਜਾਵੇ ਤੇ ਉਸੇ ਦੇ ਜਾਪ ਦਾ ਇਹੋ ਜਿਹਾ ਅਭਿਆਸ ਕੀਤਾ ਜਾਵੇ ਕਿ ਸਾਸ ਗਰਾਸ ਓਸੇ ਦੀ ਧੁਨੀ ਅੰਦਰ ਲਗੀ ਰਹੇ।''

ਰਤਾ ''ਕੋਈ ਨਾਮ ਵਿਰਦ ਬਣਾਇਆ ਜਾਵੇ'' ਦੇ ਫ਼ਿਕਰੇ ਦੀ ਪੇਚੀਦਗੀ ਵਲ ਵੇਖੋ। ਪਹਿਲੇ ਤਾਂ ਇਸ ਨੇ ਮਨ-ਘੜਤ ਰੱਬ ਬਣਾਇਆ ਤੇ ਮਨ-ਘੜਤ ਪੂਰਨਤਾ ਨੂੰ ਰੱਬ ਦਾ ਨਾਮ ਦਿਤਾ। ਫੇਰ ਕਹਿੰਦਾ ਹੈ ਕਿ ਕੋਈ ਮਨ-ਉਕਤੀ ਉਸ ਦਾ ਨਾਮ ਘੜ ਲਵੇ ਤੇ ਫੇਰ ਆਪਣੀ ਜੁਗਤੀ ਨਾਲ ਹੀ ਉਸ ਦਾ ਸਿਮਰਨ ਕਰੇ ਤੇ ਸਿਮਰਨ ਦੀਆਂ ਵਿਧੀਆਂ ਭੀ ਇਹ ਮਨ-ਉਕਤ ਹੀ ਦਸਦਾ ਹੈ।

ਇਕ ਪਾਸੇ ਤਾਂ ਪ੍ਰੀਤ ਲੜੀ ਦੀਆਂ ਲਿਖਤਾਂ ਦਾ ਇਹ ਹਾਲ ਹੈ ਕਿ ਕੋਈ ਗੱਲ ਠਿਕਾਣੇ ਦੀ ਨਹੀਂ ਹੁੰਦੀ, ਸਗੋਂ ਪ੍ਰਸਪਰ ਵਿਰੋਧੀ ਭਾਵ ਵਾਲੀਆਂ ਹੀ ਹਨ। ਅਸਲ ਅਭਿਪ੍ਰਾਯ ਨਾਸਤਕਤਾ ਦਾ ਹਰ ਥਾਂ ਪ੍ਰਗਟਾ

ਹੈ, ਚਾਹੇ ਇਹ "ਧੁਨੀ ਅੰਦਰ ਲੱਗ ਜਾਣ", "ਜੀਵਨ ਅਨੰਦ ਮਈ ਹੋ ਜਾਣ", "ਦ੍ਵੈਤਾਂ ਮਨ ਅੰਦਰੋਂ ਨਿਕਲ ਜਾਣ", "ਅੰਦਰ ਠੰਡਾਂ ਵਰਤ ਜਾਣ" ਆਦਿ ਕਲਾਂ ਲਿਖ ਹੀ ਦਿੰਦਾ ਹੈ, ਪਰ ਜੋ ਖ਼ਿਆਲਾਤ ਏਸ ਨੇ 'ਰੱਬ ਦੀ ਹੋਂਦ', 'ਨਾਮ ਸਿਮਰਨ' ਬਾਰੇ ਜ਼ਾਹਰ ਕੀਤੇ ਹਨ, ਉਨ੍ਹਾਂ ਤੋਂ ਸਾਫ਼ ਪਤਾ ਲਗਦਾ ਹੈ ਕਿ ਇਹਦੀਆਂ ਲਿਖਤਾਂ ਅਸਲੀਅਤ ਤੋਂ ਦੂਰ ਹਨ। ਵਾਕ-ਰਚਨਾ ਵਿਚ ਕੇਵਲ ਗੁਰਮਤਿ ਲਿਟਰੇਚਰ ਦੇ ਪਦ ਵਰਤ ਕੇ ਹੀ ਰੰਗੀਨੀ ਭਰੀ ਹੋਈ ਹੈ।

ਆਪੇ ਹੀ ਜ਼ਿੰਦਗੀ ਦਾ ਆਦਰਸ਼ ਬਣਾਉਣਾ, ਆਪੇ ਹੀ ਉਸ ਲਈ ਲਿਵ ਪੈਦਾ ਕਰਨੀ, ਉਸੇ ਲਈ ਜੀਉਣਾ, ਖਾਣਾ, ਪੀਣਾ, ਪਹਿਨਣਾ, ਤੁਰਨਾ, ਇਹ ਪ੍ਰੀਤ ਲੜੀ ਦੇ ਐਡੀਟਰ ਦੇ ਆਪਾ ਪੰਥ ਦਾ ਆਪੋਂ ਡੈਫ਼ੀਨੀਸ਼ਨਿਆ ਸਿਮਰਨ ਹੈ, ਜੋ ਪ੍ਰਮਾਰਥ-ਪਾਂਧੀ ਨਵੇਂ ਖੋਜੀਆਂ ਨੂੰ ਤੱਤ 'ਨਾਮ ਸਿਮਰਨ' ਦੇ ਮਾਰਗ ਤੋਂ ਅਉਝੜ ਪਾਉਣ ਤੇ ਬੇਮੁਖ ਕਰਾਉਣ ਵਾਲਾ ਹੈ।

## (ਨੰ: ੧੧)

ਪ੍ਰੀਤ ਲੜੀ ਮਹੀਨਾ ਜਨਵਰੀ ਦੇ ਪੰਨਾ ੨੪ ਪਰ ਪਹਿਲੇ ਕਾਲਮ ਵ੍ਵਿਚ ਰੱਬ ਦੇ ਦਰਸ਼ਨਾਂ ਸੰਬੰਧੀ ਭੀ ਫ਼ਜ਼ੂਲ ਮਸਲਾ ਘੜ ਕੇ ਦਰਸ਼ਨ-ਤਾਂਘੀਆਂ ਦੀਆਂ ਅੱਖਾਂ ਵਿਚ ਘਟਾ ਪਾਉਣਾ ਹੈ। ਜੈਸਾ ਕਿ ਲਿਖਦਾ ਹੈ–"ਰੱਬ ਦੇ ਦਰਸ਼ਨਾਂ ਤੋਂ ਭਾਵ ਆਪਣੇ ਚਿਤਵੇ ਆਦਰਸ਼ ਦਾ ਚਾ ਸਾਡੇ ਜੀਵਨ ਵਿਚ ਪੂਰਨ ਹੁੰਦੇ ਜਾਣਾ ਹੈ।"

ਇਹ ਉਸ ਨੇ ਇਕ ਬੇਅਰਥੀ ਗੱਲ ਆਖੀ ਹੈ। ਪਹਿਲਾਂ ਤਾਂ ਹਰ ਇਕ ਮਨੁਖ ਆਪਣਾ ਮਨ-ਮੰਨਿਆ ਆਦਰਸ਼ ਚਿਤਵ ਲਵੇ, ਫੇਰ ਏਸ ਆਪੋਂ ਚਿਤਵੇ ਆਦਰਸ਼ ਅਨੁਸਾਰ ਆਪਣਾ ਜੀਵਨ ਘੜੇ। ਸੋ ਏਸ ਆਪੋਂ ਘੜੇ ਆਦਰਸ਼ ਦਾ ਆਪੋਂ ਘੜੇ ਜੀਵਨ ਵਿਚ ਪੂਰਨ ਹੁੰਦੇ ਜਾਣਾ ਪ੍ਰੀਤ ਲੜੀਏ ਦਾ ਬੱਸ ਇਹ ਰੱਬ ਦਾ ਦਰਸ਼ਨ ਹੈ। ਕੈਸਾ ਵਾਹੀਆਤਪੁਣਾ ਹੈ ? ਜਿਤਨੇ ਆਦਰਸ਼ ਤੇ ਜਿਤਨੇ ਹੀ ਆਦਰਸ਼-ਘੜੇ-ਜੀਵਨ, ਤਿਤਨੇ

ਹੀ ਰੱਬ ਦੇ ਦਰਸ਼ਨ ! ਤਦ ਤਾਂ ਫੇਰ ਭਾਂਤ ਭਾਂਤ ਦੇ ਰੱਬ ਦੇ ਭਾਂਤ ਭਾਂਤ ਦੇ ਦਰਸ਼ਨ ਹੋਣਗੇ । ਹਰੇਕ ਮਨੁਖ ਦਾ ਆਪਣਾ ਘੜਿਆ ਰੱਬ ਭੀ ਵੱਖਰਾ ਤੇ ਉਸ ਦਾ ਦਰਸ਼ਨ ਭੀ ਵੱਖਰਾ ਹੋਵੇਗਾ । ਆਪੇ ਹੀ ਸ਼ੀਸ਼ਾ ਬਣਾ ਲੈਣਾ ਤੇ ਆਪ ਹੀ ਉਸ ਆਪਣੇ ਬਣਾਏ ਸ਼ੀਸ਼ੇ ਵਿਚ ਨਿਜ ਸਾਜੇ ਸਾਜ ਦਾ ਦਰਸ਼ਨ ਦੇਖਣਾ, ਕੈਸੀ ਲਫ਼ਜ਼ੀ ਹੇਰਾ ਫੇਰੀ ਹੈ ਤੇ ਰੱਬ ਤੇ ਰੱਬ ਦੇ ਦਰਸ਼ਨਾਂ ਨੂੰ ਮਖ਼ੌਲ ਕਰਨਾ ਹੈ ?

ਅਗੇ ਚਲ ਕੇ ਇਕ ਹੋਰ ਗ਼ਲਤ ਬਿਆਨੀ ਆਉਂਦੀ ਹੈ, ਜੈਸਾ ਕਿ ਉਹ ਲਿਖਦਾ ਹੈ :—"ਜਦੋਂ ਸਾਡੀ ਮੰਗੀ ਪੂਰਨਤਾ ਪ੍ਰਾਪਤ ਹੁੰਦੀ ਜਾਂਦੀ ਹੈ, ਅਸੀਂ ਰੱਬ ਨੂੰ ਪਹੁੰਚਦੇ ਜਾਂਦੇ ਹਾਂ ।" ਰੱਬ ਦਾ ਕੈਸਾ ਗਿਰਿਆ ਹੋਇਆ ਖ਼ਿਆਲ (Conception) ਬੰਨ੍ਹਿਆ ਹੈ ? ਕੈਸੀਆਂ ਸ਼ੇਖ਼ ਚਿੱਲੀ ਵਾਲੀਆਂ ਸੁਪਨ ਟਪੂਸੀਆਂ ਮਾਰੀਆਂ ਹਨ ? ਪੰਚ ਭੂਤਕੀ ਮਨੁਖ ਕੇਵਲ ਮਨ ਦੇ ਮਨੋਰਥੀ ਅਲਪੱਗ ਦਾਇਰੇ ਵਾਲੇ ਆਦਰਸ਼ ਹੀ ਆਪ ਚਿਤਵ ਸਕਦਾ ਹੈ, ਏਨ੍ਹਾਂ ਨਿਜ ਚਿਤਵੇ ਮਨੋਰਥਾਂ ਦਾ ਨਿਜ-ਪ੍ਰੀਸ਼ਰਮੇ ਯਤਨ ਅਨੁਸਾਰ ਪੂਰੇ ਹੁੰਦੇ ਜਾਣਾ ਪ੍ਰੀਤ ਲੜੀਏ ਮੰਤਕੀ ਦੇ ਖਿਆਲ ਅਨੁਸਾਰ ਰੱਬ ਨੂੰ ਪਹੁੰਚਦੇ ਜਾਣਾ ਹੈ । ਪ੍ਰਗਟ ਹੋਵੇ ਕਿ ਨਾ ਮਨ ਦੇ ਮਨੋਰਥਾਂ ਨੇ ਕਦੇ ਪੂਰਾ ਹੋਣਾ ਹੈ, ਨਾ ਹੀ ਇਸ ਪੂਰਨਤਾ-ਮਈ ਰੱਬ ਨੂੰ ਕਿਸੇ ਨੇ ਕਦੇ ਪਹੁੰਚਣਾ ਹੈ, ਕਿਉਂਕਿ ਗੁਰਵਾਕ ਹੈ :—

ਕਰਿ ਕਰਿ ਥਾਕੇ ਵਡੇ ਵਡੇਰੇ ॥
ਕਿਨਹੀ ਨ ਕੀਏ ਕਾਜ ਮਾਇਆ ਪੂਰੇ ॥੩॥੨੨॥

ਰਾਮਕਲੀ ਮ: ੫, ਪੰਨਾ ੮੮੯

ਹਰੇਕ ਮਨੁਖ ਦੇ ਕੰਮਾਂ ਦੀ ਥੋੜੀ ਬਾਹਲੀ ਜੋ ਪੂਰਨਤਾ ਹੈ, ਉਸਨੂੰ ਹਰੇਕ ਦੇ ਰੱਬ ਦੀ ਪਹੁੰਚਤਾ ਪਹੁੰਚੀ ਕਹੀ ਜਾਣਾ ਕੈਸੀ ਤਮੱਸਖ਼ਰ-ਆਮੇਜ਼ (ਹਾਸੋ-ਹੀਣੀ) ਰੱਬ ਦੀ ਪਹੁੰਚਣ ਯਾ ਰੱਬ ਨੂੰ ਪਹੁੰਚਣ ਦੀਆਂ ਮੰਜ਼ਲਾਂ ਤਹਿ ਕਰਨ ਦੀ ਤਿਫ਼ਲ-ਕਿਆਸੀ ਤਾਰੀਫ਼ ਕੀਤੀ ਹੈ ।

(ਨੰ: ੧੨)

# ਰੱਬ ਦੇ ਦਰਸ਼ਨਾਂ ਦਾ ਸਬੂਤ

ਫੇਰ ਇਹ ਤੱਤ ਪ੍ਰਮਾਰਥੀ ਰੱਬ ਦੇ ਮੇਲ ਮਿਲਣ ਦੀਆਂ ਵਾਟਾਂ ਤੋਂ ਘੁੱਥਾ ਹੋਇਆ ਹਿਮਾਲਾ ਪਹਾੜ ਜਿੱਡੀ ਗ਼ਲਤ ਬਿਆਨੀ ਕਰਦਾ ਹੋਇਆ ਕਹਿੰਦਾ ਹੈ:–"ਰੱਬ ਕਿਸੇ ਨੂੰ ਤੁਰ ਕੇ ਆ ਕੇ ਨਹੀਂ ਮਿਲਿਆ, ਨਾ ਗਲਵੱਕੜੀਆਂ ਪਾਉਂਦਾ ਹੈ, ਨਾ ਚਰਨਾਂ ਉਤੇ ਸਿਰ ਰਖਾਉਂਦਾ ਹੈ।"

ਇਹ ਕੁਝ ਪ੍ਰੀਤ ਲੜੀ ਦਾ ਲਿਖਾਰੀ ਆਪਣੇ ਜੀਵਨ ਦੇ ਤਜਰਬੇ ਦਾ ਸਿੱਟਾ ਦੱਸਦਾ ਹੈ। ਇਸ ਦਾ ਤਾਂ ਇਹ ਤਜਰਬਾ ਹੈ। ਹੁਣ ਸੁਣੋ ਸਰਬੱਗ ਮਹਾਂ ਪੁਰਸ਼ਾਂ ਦੇ ਸਾਂਗੋ ਪਾਂਗ ਰੱਬ ਦੇ ਦਰਸ਼ਨਾਂ ਦੇ ਪੇਖੇ ਤੇ ਆਪਣੇ ਜੀਵਨ ਚਰਿਤਰਾਂ ਵਿਚ ਚਿਤਰਾਏ ਲਿਖਾਏ ਤਜਰਬੇ :– ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਰੱਬ ਦੇ ਦਰਸ਼ਨਾਂ ਦੀ ਸਾਖਾ ਇਉਂ ਭਰਦੇ ਹਨ :–"ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ ॥ ਵਡਭਾਗੀ ਹਰਿ ਪਾਇਆ ਜਨ ਨਾਨਕ ਨਾਮਿ ਵਿਗਾਸੇ ॥੧॥*" "ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥ ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ ॥"†

ਪ੍ਰੀਤ ਲੜੀ ਵਾਲਾ ਕਹਿੰਦਾ ਹੈ ਕਿ "ਰੱਬ ਕਿਸੇ ਨੂੰ ਆ ਕੇ ਨਹੀਂ ਮਿਲਦਾ, ਨਾ ਗਲਵਕੜੀਆਂ ਪਾਉਂਦਾ ਹੈ।" ਪਰ ਗੁਰੂ ਸਾਹਿਬ ਨੇ ਰੱਬ ਦਾ ਮਿਲਣਾ ਤੇ ਇਸ ਦੇ ਮਿਲਣ ਦੀ ਬਿਧੀ ਭੀ ਸਾਫ਼ ਲਿਖੀ ਹੈ ਕਿ ਪਹਿਲਾਂ ਪੂਰੇ ਭਾਗਾਂ ਕਰਕੇ ਗੁਰੂ ਦੀ ਪ੍ਰਾਪਤੀ ਹੋਵੇ, ਅਰਥਾਤ ਪੂਰੇ ਗੁਰੂ ਨੂੰ ਪਾਇਆ ਜਾਵੇ, ਨਿਗੁਰਿਓਂ ਸਗੁਰਾ ਬਣਿਆ ਜਾਵੇ, ਤਦ ਪ੍ਰੀਤਮ ਪਿਆਰਾ ਆ ਮਿਲਦਾ ਹੈ ਤੇ ਗਲ ਆ ਮਿਲਦਾ ਹੈ। ਗੁਰਮਤਿ ਅਨੁਸਾਰ ਹਰ ਇਕ ਗੁਰਮਤਿ ਨਾਮ ਅਭਿਆਸੀ ਗੁਰਮੁਖ ਜਨ ਨੂੰ ਆ ਕੇ ਮਿਲਦਾ ਹੈ। ਗੁਰੂ ਕੇ

---

* ਸੂਹੀ ਮ: ੪ ਘਰੁ ੫, ਪੰਨਾ ੭੭੬

† ਗਉੜੀ ਪੂਰਬੀ ਮ: ੪ ਕਰਹਲੇ, ਪੰਨਾ ੨੩੪

ਸਿਖੋ ! ਗੁਰਬਾਣੀ ਤੇ ਸ਼ਰਧਾ ਰਖਣ ਵਾਲੇ ਸਜਣੋ ! ਕੀ ਹੁਣ ਤੁਸੀਂ ਸਤਿਗੁਰੂ ਸਚੇ ਪਾਤਸ਼ਾਹ ਦੀ ਸ਼ਹਾਦਤ ਨੂੰ ਸੱਚ ਮੰਨੋਗੇ ਜਾਂ ਪ੍ਰੀਤ ਲੜੀ ਦੇ ਲਿਖਾਰੀ ਦੀ ਕੁਫ਼ਰ ਭਰੀ ਵਾਕ-ਰਚਨਾ ਨੂੰ ? ਫੇਰ ਦੇਖੋ, ਪੰਜਵੇਂ ਪਾਤਸ਼ਾਹ ਫੁਰਮਾਉਂਦੇ ਹਨ--

ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥
ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥
ਮਿਲਿਆ ਤ ਲਾਲੁ ਗੁਪਾਲੁ ਠਾਕੁਰ ਸਖੀ ਮੰਗਲੁ ਗਾਇਆ ॥
ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥

॥੪॥੧॥ ਗਉੜੀ ਛੰਤ ਮ: ੫, ਪੰਨਾ ੨੪੭

ਏਸ ਤੋਂ ਅਗਲੇਰਾ ਗੁਰਵਾਕ ਏਸ ਗੱਲ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਨਾ ਸਿਰਫ ਗੁਰੂ ਪਾਤਸ਼ਾਹੀਆਂ ਨੂੰ ਹੀ ਵਾਹਿਗੁਰੂ ਮਿਲਿਆ ਹੈ, ਬਲਕਿ ਗੁਰੂ ਕੇ ਗੁਰਮੁਖ ਸੁਹਾਗਵੰਤੇ ਸਚਿਆਰ ਸਿਖਾਂ ਨੂੰ ਵੀ ਵਾਹਿਗੁਰੂ ਪ੍ਰਭੂ ਪ੍ਰਮਾਤਮਾ ਮਿਲਿਆ ਹੈ, ਮਿਲ ਸਕਦਾ ਹੈ ਤੇ ਮਿਲਦਾ ਰਹੇਗਾ। ਯਥਾ ਗੁਰਵਾਕ :--

ਵਡਭਾਗੀਆ ਸੋਹਾਗਣੀ ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥
ਅੰਤਰਿ ਜੋਤਿ ਪ੍ਰਗਾਸੀਆ ਨਾਨਕ ਨਾਮਿ ਸਮਾਇ ॥੨॥

ਮ: ੪, ਵਾਰ ਗਉੜੀ, ਪੰਨਾ ੩੦੯

ਪੁਨਾ :--ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ
ਗਲਿ ਮਿਲਿਆ ਸਹਜਿ ਸੁਭਾਏ ਰਾਮ ॥
ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ
ਅਨਹਤ ਸਬਦ ਵਜਾਏ ਰਾਮ ॥੨॥

ਬਿਹਾਗੜਾ ਮ: ੪, ਪੰਨਾ ੫੩੮

ਕਿਉਂ ਜੀ ! ਵਾਹਿਗੁਰੂ ਗਲ ਮਿਲਦਾ ਹੈ ਕਿ ਨਹੀਂ ? ਪ੍ਰੀਤ ਲੜੀ ਦੀ ਕੁਫ਼ਰ ਭਰੀ ਲਿਖਤ ਸੱਚੀ ਕਿ ਸਤਿਗੁਰੂ ਦਾ ਵਾਕ ਸੱਚਾ।

ਪੁਨਾ--ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ ॥

ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥

ਆਸਾ ਛੰਤ ਮ: ੫ ਘਰੁ ੪, ਪੰਨਾ ੪੫੪

ਹੁਣ ਅਕਾਲ ਪੁਰਖ ਦੇ ਮਿਲਣ ਸੰਬੰਧੀ ਗੁਰਸਿਖਾਂ ਨੂੰ ਗੁਰਬਾਣੀ ਦੀ ਅਥਾਰਿਟੀ ਦੇ ਕਾਇਲ ਹੋਣਾ ਚਾਹੀਦਾ ਹੈ ਜਾਂ ਕਿ ਪ੍ਰੀਤ ਲੜੀ ਅਥਾਰਿਟੀ ਦੇ ? ਇਸ ਪ੍ਰਕਾਰ ਦੇ ਅਨੇਕਾਂ ਗੁਰਵਾਕ ਹਨ, ਜੋ ਅਕਾਲ ਪੁਰਖ ਦੇ ਪ੍ਰਤੱਖ ਮਿਲਣ ਦੀ ਸਾਖਾ ਭਰਦੇ ਹਨ ।

ਜੋ ਅਪਣਾ ਅਰਥ ਪ੍ਰਮਾਰਥ ਸਭ ਕੁਝ ਦਿਸਦੀ ਦੁਨੀਆ ਦੇ ਦ੍ਰਿਸ਼ਟਮਾਨ ਪਦਾਰਥਾਂ ਨੂੰ ਹੀ ਮੰਨਦੇ ਹਨ ਅਤੇ ਅਦ੍ਰਿਸ਼ਟ ਪਦਾਰਥਾਂ ਦੇ ਕਾਇਲ ਨਹੀਂ, ਉਹ ਭਲਾ ਪ੍ਰਮਾਰਥੀ ਅਬੁਝ ਗੱਲਾਂ ਦੇ ਸਮਝਣਹਾਰੇ ਹੋਣ ਦੀ ਹਮਾਕਤ ਕਿਉਂ ਕਰਨ ? ਤੇ ਕਿਉਂ ਉਚ ਪ੍ਰਮਾਰਥੀ ਅਸੂਲਾਂ ਦੇ ਖੰਡਨ ਪਰ ਆਪਣਾ ਸਾਰਾ ਜ਼ੋਰ ਤਾਣ ਲਾਉਣ ? ਗੁਰੂ ਸਾਹਿਬ ਅਕਾਲ ਪੁਰਖ ਦੇ ਮਿਲਣ ਸੰਬੰਧੀ ਪਰਗਟ ਤੌਰ ਪਰ ਫੁਰਮਾਉਂਦੇ ਹਨ-

ਗੁਰਮੁਖਿ ਸਖੀ ਸਹੇਲੀਆ ਸੇ ਆਪਿ ਹਰਿ ਭਾਈਆ ॥
ਹਰਿ ਦਰਗਹ ਪੈਨਾਈਆ ਹਰਿ ਆਪਿ ਗਲਿ ਲਾਈਆ ॥੧੧॥

[ਤਿਲੰਗ ਮ: ੪, ਪੰਨਾ ੭੨੬

ਏਸ ਉਪਰੋਕਤ ਗੁਰਵਾਕ ਵਿਚ ਗੁਰੂ ਸਾਹਿਬ ਨੇ ਦਸਿਆ ਹੈ ਕਿ ਗੁਰਮੁਖ ਸਿੱਖ ਸਜਣ ਸੁਹੇਲੜੇ ਗੁਰਸਿਖਾਂ ਨੂੰ ਵਾਹਿਗੁਰੂ ਆਪ ਤੁੱਠ ਕੇ ਮਿਲਦਾ ਹੈ ਤੇ ਮਿਲਦਾ ਹੈ ਆਪ ਗਲ ਲਾ ਕੇ ।

ਇਸ ਤੋਂ ਅਗੇ ਚੱਲ ਕੇ ਲਿਖਾਰੀ ਗੁਰਸਿਖੀ ਦੇ ਆਦਰਸ਼ ਤੋਂ ਉਲਟ ਕੋਝੇ ਆਦਰਸ਼ ਦਾ ਇਉਂ ਉਪਦੇਸ਼ ਕਰਦਾ ਹੈ, "ਆਪਣਾ ਆਦਰਸ਼ ਬਣਾਓ, ਇਹ ਆਦਰਸ਼ ਕਿਸੇ ਨਾਮ ਦੀ ਚੂਲ ਉਤੇ ਘੁੰਮਣ ਲਗ ਪਵੇਗਾ ।" ਏਸ ਫ਼ਿਕਰੇ ਵਿਚ ਨਾਮ ਨੂੰ ਕੈਸੀ ਮੁੰਡਿਆਂ ਵਾਲੀ ਖੇਡ ਬਣਾਇਆ ਹੈ ? ਨਾਮ ਸਿਮਰਨ ਦੀ ਜੁਗਤੀ ਸਿਖਾਉਣ ਦੀ ਕੈਸੀ ਅਣਹੋਈ ਤੇ ਕੂੜਾਵੀ ਅਥਾਰਿਟੀ ਜਮਾਉਣ ਦਾ ਜਤਨ ਕੀਤਾ ਹੈ । ਪਹਿਲਾਂ ਆਪਣਾ ਕੋਈ ਆਦਰਸ਼ ਬਣਾ ਲਵੇ, ਇਹ ਆਦਰਸ਼ ਕਿਸੇ ਨਾਮ ਦੀ ਚੂਲ ਉਤੇ ਆਪੇ ਹੀ ਘੁੰਮਣ ਲਗ ਪਵੇਗਾ, ਜਿਸ ਦਾ ਮਤਲਬ

ਇਹ ਹੈ ਕਿ ਆਦਰਸ਼ ਪਹਿਲਾਂ ਬਣਾ ਲਓ, ਫੇਰ ਆਪੇ ਹੀ ਕੋਈ ਨਾ ਕੋਈ ਨਾਮ ਭੀ ਆ ਨਮੂਦਾਰ (ਪਰਗਟ) ਹੋਵੇਗਾ। ਫੇਰ ਉਹ ਨਮੂਦਾਰ ਹੋਇਆ ਨਾਮ ਆਪਣੀ ਚੂਲ ਭੀ ਆਪੇ ਹੀ ਘੜ ਲਵੇਗਾ, ਫੇਰ ਉਸ ਨਾਮ ਦੀ ਚੂਲ ਦੁਆਲੇ ਉਹ ਆਪੇ ਘੜਿਆ ਆਦਰਸ਼ ਘੁੰਮਣ ਲਗ ਪਵੇਗਾ। ਭਲਾ ਜੇ ਏਸ ਆਦਰਸ਼ ਨੂੰ ਅਣ-ਘੁੰਮਿਆ ਹੀ ਰਹਿਣ ਦਿੰਦੇ ਤਾਂ ਕੀ ਡਰ ਸੀ ? ਨਾ ਕਿਸੇ ਚੂਲ ਦੇ ਘੜਨ ਦੀ ਲੋੜ ਪੈਂਦੀ, ਨਾ ਆਦਰਸ਼ ਨੂੰ ਏਤਨੀ ਔਖਿਆਈ ਹੁੰਦੀ, ਨਾ ਆਦਰਸ਼ ਘੜਨਹਾਰੇ ਨੂੰ ਇਤਨਾ ਔਖਾ ਹੋਣਾ ਪੈਂਦਾ। ਪਰ ਲਿਖਾਰੀ ਕੀ ਕਰੇ, ਉਸ ਨੇ ਆਪਣੀ ਕਾਢ ਦਸਣੀ ਹੋਈ। ਗੁਰੂ ਸਾਹਿਬਾਨ ਨੇ ਨਾਮ ਸਿਮਰਨ ਦ੍ਰਿੜ੍ਹਾਇਆ ਹੈ। ਸੋ ਲਿਖਾਰੀ ਆਪਣਾ ਨਾਮ ਸਿਮਰਨ ਦਾ ਫ਼ਲਸਫ਼ਾ ਦਸਦਾ ਹੈ। ਏਸ ਦੇ ਖ਼ਿਆਲ ਵਿਚ ਗੁਰੂ ਸਾਹਿਬਾਨ ਭੀ ਸਾਡੇ ਵਰਗੇ ਮਨੁਖ ਹੀ ਸਨ। ਇਸ ਅਨਾੜੀ ਪਰ ਇਹ ਗੁਰਵਾਕ ਘਟਦਾ ਹੈ :-

ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥(੮੫)

ਅਜਿਹੇ ਅਨਾੜੀਆਂ ਤੇ ਰੀਸ-ਰਿਹਾੜੀਆਂ ਪ੍ਰਥਾਇ ਹੀ ਇਹ ਵਾਕ ਉਚਾਰਨ ਹੋਏ ਹਨ :-

ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥੨॥

ਮ. ੧, ਵਾਰ ਸਿਰੀਰਾਗੁ, ਪੰਨਾ ੮੫

## (ਨੰ: ੧੩)

ਅਗੇ ਚਲ ਕੇ ਲਿਖਿਆ ਹੈ, "ਜਿਹੜਾ ਨਾਮ ਤੁਹਾਡੇ ਲਈ ਪੂਰਨਤਾ ਦਾ ਸਭ ਤੋਂ ਚੰਗੇਰਾ ਚਿੰਨ੍ਹ ਹੈ, ਉਹੀ ਨਾਮ ਤੁਹਾਡਾ ਵਿਰਦ ਬਣ ਜਾਵੇਗਾ।" ਇਨ੍ਹਾਂ ਲਫ਼ਜ਼ਾਂ ਵਿਚੋਂ ਕੋਈ ਭੀ ਭਾਵ-ਪੂਰਤ ਗੱਲ ਸਿੱਧ ਨਹੀਂ ਹੁੰਦੀ। ਪਾਠਕ ਇਬਾਰਤ ਵਿਚ 'ਨਾਮ' ਲਫ਼ਜ਼ ਆ ਜਾਣ ਕਰਕੇ ਇਹ ਸਮਝ ਬੈਠਦੇ ਹਨ ਕਿ ਲਿਖਾਰੀ ਬੜਾ ਨਾਮ ਨੂੰ ਮੰਨਣ ਵਾਲਾ ਤੇ ਨਾਮ. ਅਭਿਆਸੀ ਹੈ, ਪਰ ਉਹ ਗਲਤ ਫ਼ਹਿਮੀ ਵਿਚ ਪੈ ਕੇ ਪ੍ਰੀਤ ਲੜੀ ਦੀ

ਲਿਖਤ ਦੇ ਸਾਰੇ ਪਹਿਲੂਆਂ ਤੇ ਏਸ ਦੇ ਅੰਤ੍ਰੀਵ ਭਾਵ ਨੂੰ ਗਹੁ ਕਰ ਕੇ ਨਹੀਂ ਵਿਚਾਰਦੇ।

ਉਪਰੋਕਤ ਲਿਖਤ ਵਿਚ ਤਾਂ ਪਾਠਕਾਂ ਨੂੰ ਆਪਣਾ ਅਟਕਲਪੱਚੂ ਆਦਰਸ਼ ਬਣਾ ਲੈਣ ਦਾ ਉਪਦੇਸ਼ ਕੀਤਾ ਹੈ, ਫੇਰ ਦਸਿਆ ਹੈ ਕਿ ਇਹ ਆਦਰਸ਼ ਕਿਸੇ ਅਣੋਭੜ ਨਾਮ ਦੀ ਚੂਲ ਉਤੇ ਘੁੰਮਣ ਲਗ ਪਵੇਗਾ। ਏਸ ਨਾਮ ਨੂੰ ਲਿਖਾਰੀ ਨੇ ਪੂਰਨਤਾ ਦਾ ਸਭ ਤੋਂ ਚੰਗੇਰਾ ਚਿੰਨ੍ਹ ਦਸਿਆ ਹੈ। ਹੁਣ ਏਸ ਨਾਮ ਨੂੰ ਕਿਵੇਂ ਪਛਾਣਿਆ ਤੇ ਪਰਖਿਆ ਜਾਏਗਾ ? ਪਰ ਪਰਖਣ ਤੋਂ ਪਹਿਲਾਂ ਹੀ ਲਿਖਾਰੀ ਦੇ ਕਥਨ ਅਨੁਸਾਰ ਨਾਮ ਦੀ ਚੂਲ ਘੁੰਮਣ ਲਗ ਜਾਏਗੀ। ਜੇ ਤਾਂ ਤੁਸੀਂ ਪੂਰਨਤਾ ਦਾ ਸਭ ਤੋਂ ਚੰਗੇਰਾ ਚਿੰਨ੍ਹ ਪਰਖ ਕੇ ਨਾਮ ਨੂੰ ਆਪਣਾ ਵਿਰਦ ਬਣਾ ਲੈਂਦੇ ਤੇ ਨਾਮ ਦੀ ਚੂਲ ਉਤੇ ਉਸ ਨੂੰ ਘੁੰਮਾਉਣ ਲਗ ਜਾਂਦੇ ਤਦ ਤਾਂ ਕੋਈ ਅਰਥ ਭੀ ਬਣ ਸਕਦਾ ਸੀ, ਹੁਣ ਤਾਂ ਗੱਲ ਹੀ ਕੁਝ ਨਹੀਂ, ਐਵੇਂ ਕਿਆਸੀ ਚਕਰਾਂ ਤੇ ਚੜ੍ਹ ਕੇ ਘੁੰਮਾਉਣ ਵਾਲੀ ਗੱਲ ਹੀ ਹੈ।

ਫੇਰ ਲਿਖਿਆ ਹੈ, "ਆਪਣੇ ਆਪ ਇਸ ਨਾਮ ਦਾ ਸਿਮਰਨ ਤੁਹਾਡੇ ਅੰਦਰ ਲਯ ਪੈਦਾ ਕਰੇਗਾ।" ਪਰ ਇਹ ਨਹੀਂ ਦਸਿਆ ਕਿ ਕਿਸ ਨਾਮ ਦਾ ਸਿਮਰਨ ਕੀਤਾ ਜਾਏ। ਪਰ ਜਿਸ ਤਰ੍ਹਾਂ ਦਾ ਉਪਰ ਬੇ-ਅਰਥਾ ਕਿਆਸੀ ਨਾਮ ਦਸਿਆ ਹੈ, ਵੈਸੀ ਹੀ ਕਿਆਸੀ ਸੁਆਦ ਤੇ ਲਯ ਪੈਦਾ ਹੋਵੇਗੀ, ਕਿਉਂਕਿ ਕੋਈ ਸੁਆਦਾਂ ਵਾਲਾ ਆਦਰਸ਼ ਤਕਿਆ ਚਿਤਵਿਆ ਜਾਊ ਤਾਂ ਹੀ ਸੁਆਦਲੀਆਂ ਲਹਿਰਾਂ ਪੈਦਾ ਹੋਣਗੀਆਂ। ਅਗੇ ਫੇਰ ਇਹ ਉਪਦੇਸ਼ ਕੀਤਾ ਹੈ, "ਪਰ ਜੇ ਤੁਸੀਂ ਇਸ ਨੂੰ ਮੰਤ੍ਰ ਸਮਝ ਕੇ ਨਹੀਂ ਸਿਮਰੋਗੇ", ਭਾਵ ਇਹ ਕਿ ਨਾਮ ਨੂੰ ਮੰਤਰ ਸਮਝ ਕੇ ਸਿਮਰਨਾ ਪ੍ਰੀਤ ਲੜੀ ਦੇ ਅਕੀਦੇ ਅਨੁਸਾਰ ਅਯੋਗ ਹੈ।

ਸੋ ਏਸ ਤਰ੍ਹਾਂ ਦੇ ਬੇਥਵੇ ਨਾਮ ਤੇ ਸਿਮਰਨ ਵਾਲਾ ਵਿਲੱਖਣ ਇਹ ਪ੍ਰੀਤ ਲੜੀ ਪੰਥ ਉਪਜਿਆ ਹੈ, ਜਿਸ ਤੋਂ ਸਰਨਾ ਕੁਝ ਨਹੀਂ। ਏਸ ਦੀ ਸਮੁਚੀ ਸੰਥਾ ਇਹ ਹੈ ਕਿ ਹਰ ਮਨੁਖ ਨੂੰ ਆਪਣੀ ਆਪਣੀ ਰੁਚੀ ਅਨੁਸਾਰ ਆਪਣਾ ਆਪਣਾ ਆਦਰਸ਼ ਚਿਤਵ ਲੈਣਾ ਚਾਹੀਦਾ ਹੈ। ਫੇਰ ਉਸ

ਚਿਤਵੇ ਆਦਰਸ਼ ਦੇ ਬਹੁਤ ਬਹੁਤ ਚਿੱਤਰਣੇ ਚਿੱਤੀ ਜਾਣੇ ਚਾਹੀਦੇ ਹਨ। ਉਨ੍ਹਾਂ ਨੂੰ ਚਿੱਤ ਚਿੱਤ ਕੇ ਇਕ ਅਨੂਪਮ ਸੁਆਦ ਉਪਜੇਗਾ, ਜੋ ਤੁਹਾਡੀਆਂ ਰੁਚੀਆਂ ਨੂੰ ਹੋਰ ਭੀ ਵਧਾਏਗਾ। ਤੁਹਾਡੇ ਅੰਦਰ ਇਕ ਹੋਰ ਭੀ ਸੁਆਦਲੀ ਲਯ ਪੈਦਾ ਕਰੇਗਾ, ਤੁਹਾਡੇ ਮਨ ਨੂੰ ਸਥਿਰ ਕਰੇਗਾ, ਚਿੰਤਾ ਦੂਰ ਕਰੇਗਾ, ਅੰਦਰਲੀਆਂ ਤਾਕਤਾਂ ਨੂੰ ਟੂੰਬ ਟੂੰਬ ਕੇ ਜਗਾਏਗਾ ਤੇ ਮਨ ਨੂੰ ਚਲਾਏਮਾਨ ਕਦੇ ਨਹੀਂ ਹੋਣ ਦੇਵੇਗਾ।

ਜਿਨ੍ਹਾਂ ਦਾ ਆਦਰਸ਼ ਸ਼ਹਿਵਤ-ਪ੍ਰਸਤੀ ਹੈ, ਉਨ੍ਹਾਂ ਲਈ ਤਾਂ ਇਹ ਉਪਰੋਕਤ ਸਿਖਿਆ ਖਾਸ ਕਾਟ ਕਰਦੀ ਹੈ, ਕਿਉਂਕਿ ਸ਼ਹਿਵਤ ਦੀ ਚਸਕੇਬਾਜ਼ੀ ਵਿਚ ਚਲਿਆ ਹੋਇਆ ਮਨ ਕਦੇ ਭੀ ਹੋਰ ਪਾਸੇ ਚਲਾਏਮਾਨ ਨਹੀਂ ਹੁੰਦਾ। ਜੋ ਮਨ ਸ਼ਹਿਵਤ ਰੂਪਾਂ ਆਦਰਸ਼ ਦਾ ਬਾਰ ਬਾਰ ਚਿਤਵਨ ਕਰਦਾ ਹੈ, ਇਹ ਚਿਤਵਨ ਉਸ ਦਾ ਸਿਮਰਨ ਬਣ ਜਾਂਦੀ ਹੈ। ਏਸੇ ਨੂੰ ਹੀ ਨਾਮ ਸਿਮਰਨ ਦਸ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦ੍ਰਿੜ੍ਹਾਏ ਨਾਮ ਨੂੰ ਏਸੇ ਰੌਸ਼ਨੀ (ਲਾਈਟ) ਵਿਚ ਦਿਖਾਉਣਾ ਕੈਸੀ ਮੰਦ-ਖ਼ਿਆਲੀ ਹੈ।

ਚੁਨਾਂਚਿ ਪ੍ਰੀਤ ਲੜੀ ਦੇ ਏਸੇ ਲੇਖ ਵਿਚ ਲਿਖਾਰੀ ਨੇ ਇਉਂ ਲਿਖਿਆ ਹੈ, "ਮੇਰਾ ਗੂੜ੍ਹਾ ਵਿਸ਼ਵਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਹੈ, ਤੇ ਮੈਂ ਨਾਮ ਤੇ,ਜੋ ਆਦਿ ਤੋਂ ਅੰਤ ਤੀਕ ਦਰਸਾਇਆ ਹੋਇਆ ਹੈ, ਪੱਕਾ ਯਕੀਨ ਤੇ ਅਮਲ ਕਰਨਾ ਪੁਰਸ਼ ਦਾ ਪਹਿਲਾ ਫ਼ਰਜ਼ ਸਮਝਦਾ ਹਾਂ।"

ਇਨ੍ਹਾਂ ਲਫ਼ਜ਼ਾਂ ਦੇ ਪ੍ਰੀਤ ਲੜੀ ਦੇ ਏਸੇ ਨਾਮ ਵਾਲੇ ਮਜ਼ਮੂਨ ਦੇ ਉਪਰ ਆ ਚੁਕੇ ਸਾਰੇ ਹਿਸੇ ਨਾਲ ਮੁਕਾਬਲਾ ਕਰਨ ਤੋਂ ਸਾਫ਼ ਪਤਾ ਲੱਗ ਜਾਂਦਾ ਹੈ ਕਿ ਲਿਖਾਰੀ ਦਾ ਵਿਸ਼ਵਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰ ਨਹੀਂ, ਗੂੜ੍ਹ ਵਿਸ਼ਵਾਸ ਤੇ ਤਦੇ ਹੀ ਜਾਣੀਏ ਜੇ ਲਿਖਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਉਤੇ ਚਲੇ, ਗੁਰਬਾਣੀ ਦੇ ਉਪਦੇਸ਼ਾਂ ਤੇ ਅਮਲ ਕਰੇ ਤੇ ਗੁਰਮਤਿ ਅਸੂਲਾਂ ਨੂੰ ਮੰਨੇ। ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਤਾਲੀਮ ਇਹ ਹੈ ਕਿ ਅਕਾਲ ਪੁਰਖ ਇਕ ਹੈ, ਉਸ ਦੀ ਹਸਤੀ ਸਤਿ ਹੈ। ਅਕਾਲ ਪੁਰਖ ਦੀ ਹੋਂਦ ਨੂੰ ਸਤਿ ਕਰ ਮੰਨੋ। ਪਰ ਪ੍ਰੀਤ ਲੜੀ ਦੇ ਲੇਖ ਸਾਫ਼ ਸਪਸ਼ਟ ਕਰ ਰਹੇ ਹਨ ਕਿ ਉਨ੍ਹਾਂ ਦਾ ਲਿਖਾਰੀ ਅਕਾਲ ਪੁਰਖ ਦੀ

ਹਸਤੀ ਨੂੰ ਉੱਕਾ ਹੀ ਨਹੀਂ ਮੰਨਦਾ, ਸ਼ਕਤੀ ਨੂੰ ਮੰਨਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੂਜੀ ਤਾਲੀਮ ਇਹ ਹੈ ਕਿ ਅਕਾਲ ਪੁਰਖ ਦੇ ਨਾਮ ਨੂੰ ਜਪੇ, ਇਹੋ ਮਨੁਖਾ ਜਨਮ ਦਾ ਲਾਹਾ ਹੈ। ਪਰ ਪ੍ਰੀਤ ਲੜੀ ਦਾ ਲਿਖਾਰੀ ਨਾਮ ਨੂੰ ਨਹੀਂ ਮੰਨਦਾ। ਜਦ ਉਹ ਅਕਾਲ ਪੁਰਖ ਤੋਂ ਹੀ ਮੁਨਕਰ ਹੈ, ਤਦ ਨਾਮ ਨੂੰ ਕਿਵੇਂ ਮੰਨੇ? ਜੋ ਨਾਮ ਤੇ ਨਾਮ ਸਿਮਰਨ ਇਹ ਆਪਣੀਆਂ ਲਿਖਤਾਂ ਵਿਚ ਪ੍ਰਤਿਪਾਦਨ ਕਰਾਉਂਦਾ ਹੈ ਉਸ ਦਾ ਗੁਰਮਤਿ ਵਿਚ ਉੱਕਾ ਹੀ ਵਿਧਾਨ ਨਹੀਂ।

ਜੇ ਲਿਖਾਰੀ ਸੱਚ ਮੁਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰ ਵਿਸ਼ਵਾਸ ਰੱਖਦਾ ਹੈ ਤਦ ਜੋ ਕੁਝ ਉਸ ਨੇ ਨਾਮ ਤੇ ਨਾਮ ਸਿਮਰਨ, ਰੱਬ ਦੀ ਹੋਂਦ ਬਾਰੇ ਆਪਣੇ ਖ਼ਿਆਲ ਪ੍ਰਗਟ ਕੀਤੇ ਹਨ, ਉਨ੍ਹਾਂ ਦੀ ਪੁਸ਼ਟੀ ਵਿਚ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮਾਣ ਦੇਣੇ ਚਾਹੀਦੇ ਹਨ। ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਦੇ ਉਲਟ ਲਿਖਣਾ ਤੇ ਫੇਰ ਕਹਿਣਾ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੂੜ੍ਹ ਵਿਸ਼ਵਾਸੀ ਹਾਂ, ਦੋ ਮੁਤਜ਼ਾਦ ਗੱਲਾਂ ਹਨ। ਤੇ ਕੋਈ ਭੀ ਸਿਆਣਾ ਆਦਮੀ ਏਸ ਦੁਪਾਸੀ ਦੁਰੁਖੀ ਪੋਜ਼ੀਸ਼ਨ ਨੂੰ ਠੀਕ ਤਸਲੀਮ ਨਹੀਂ ਕਰ ਸਕਦਾ।

ਇਸ ਦੇ ਸਿਧਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਤੋਂ ਐਨ ਉਲਟ, ਬਲਕਿ ਉਨ੍ਹਾਂ ਦਾ ਖੰਡਨ ਕਰਨਹਾਰੇ ਹਨ। ਏਸ ਦੀਆਂ ਕਈ ਲਿਖਤਾਂ ਰਾਹੀਂ ਮਜ਼ਹਬਾਂ ਦੇ ਪੂਜਜ ਗ੍ਰੰਥਾਂ ਪਰ ਮਖ਼ੌਲ ਉਡਾਇਆ ਗਿਆ ਹੈ, ਕਿ ਧਰਮ ਅਚਾਰਜ ਜਾਂ ਧਰਮ-ਪੁਸਤਕ ਦੀ ਅਥਾਰਿਟੀ ਨੂੰ ਇਹ ਨਹੀਂ ਮੰਨਦਾ। ਕਈ ਪਾਸੀਂ ਉਲਟ ਜਾਂਦਾ ਤੇ ਅਨੇਕ ਪ੍ਰਕਾਰ ਦੀਆਂ ਕਲਾਬਾਜ਼ੀਆਂ ਖਾ ਜਾਂਦਾ ਹੈ, ਆਪਣੇ ਚਿਕਨੇ ਚੋਪੜੇ ਲਫ਼ਜ਼ਾਂ ਨਾਲ ਪ੍ਰੀਤ ਪਾਠਕਾਂ ਦੀਆਂ ਅੱਖਾਂ ਚੋਭਲ ਜਾਂਦਾ ਹੈ। ਅਖ਼ਬਾਰ-ਨਵੀਸ ਭੀ ਏਸ ਦੀ ਚੋਭਲ-ਬਾਜ਼ੀ ਤੋਂ ਨਹੀਂ ਬਚੇ। ਇਕ ਪ੍ਰਸਿਧ ਅਖ਼ਬਾਰ ਭੀ ਏਸ ਦੀ ਚਪਲਤਾਈ ਤੋਂ ਧੋਖਾ ਖਾ ਗਿਆ ਤੇ ਮੰਨ ਗਿਆ ਕਿ ਪ੍ਰੀਤ ਲੜੀ ਮਜ਼ਹਬ ਦਾ ਖੰਡਨ ਨਹੀਂ ਕਰਦਾ, ਪਖੰਡ

ਦਾ ਖੰਡਨ ਕਰਦਾ ਹੈ।

ਪ੍ਰੀਤ ਲੜੀ ਦੇ ਹੁਣ ਤਾਈਂ ਲਿਖੇ ਗਏ ਸਮੂਚੇ ਲੇਖਾਂ ਦੀਆਂ ਫ਼ਾਈਲਾਂ ਵਿਚੋਂ ਭਾਂਤ ਭਾਂਤ ਦੀਆਂ ਪਰਸਪਰ ਵਿਰੋਧੀ (contradictory) ਲਿਖਤਾਂ ਚੁਣ ਚੁਣ ਕੇ ਜੇ ਇਕ ਪੁਸਤਕ ਤਿਆਰ ਕੀਤੀ ਜਾਏ ਤੇ ਪਬਲਿਕ ਅਗੇ ਪੇਸ਼ ਕਰ ਕੇ ਪ੍ਰੀਤ ਲੜੀ ਤੇ ਇਸ ਦੇ ਸਿਧਾਂਤਾਂ ਦੀ ਅਸਲੀਅਤ ਪ੍ਰਗਟ ਕੀਤੀ ਜਾਏ, ਤਦ ਸਾਫ਼ ਪ੍ਰਗਟ ਹੋ ਜਾਏਗਾ ਕਿ ਇਹ ਪਰਸਪਰ ਵਿਰੋਧੀ ਲਿਖਤਾਂ ਲਿਖ ਕੇ ਪੈਰ ਪੈਰ ਤੇ ਰੂਪ ਵਟਾਉਂਦਾ ਹੈ ਤੇ ਵਟਾ ਕੇ ਲੋਕਾਂ ਨੂੰ ਪਤਿਆਉਂਦਾ ਹੈ ਤੇ ਗ਼ਲਤ-ਫ਼ਹਿਮੀ ਫੈਲਾਉਂਦਾ ਹੈ।

## (ਨੰ: ੧੪)

ਜੋ ਨਾਮ ਆਦਿ ਤੋਂ ਅੰਤ ਤਾਈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਇਆ ਗਿਆ ਹੈ, ਉਸ ਨਾਮ ਪਰ ਪ੍ਰੀਤ ਲੜੀ ਦੇ ਲਿਖਾਰੀ ਦਾ ਰਾਈ ਮਾਤਰ ਭੀ ਏਅਤਕਾਦ ਨਹੀਂ, ਤਾਂ ਉਹ ਏਸ ਨਾਮ ਉਤੇ ਯਕੀਨ ਤੇ ਅਮਲ ਕਰਨਾ ਪੁਰਸ਼ ਦਾ ਪਹਿਲਾ ਫ਼ਰਜ਼ ਕਿਵੇਂ ਸਮਝਦਾ ਹੈ ਤੇ ਕਿਵੇਂ ਸਮਝ ਸਕਦਾ ਹੈ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦ੍ਰਿੜ੍ਹਾਇਆ ਨਾਮ ਕੇਵਲ ਅਕਾਲ ਪੁਰਖ ਦਾ ਨਾਮ ਹੈ, ਪਰ ਪ੍ਰੀਤ ਲੜੀ ਵਿਚ ਦਸਿਆ ਨਾਮ ਕਿਸੇ ਭੀ ਨਿਜ-ਘੜੇ ਖ਼ੁਦ-ਸਾਖ਼ਤਾ ਆਦਰਸ਼ ਦਾ ਖ਼ੁਦ-ਪਸੰਦਿਆ ਨਾਮ ਹੋ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਸ ਨਾਮ ਦਾ ਆਦਿ ਤੋਂ ਅੰਤ ਤੀਕ ਜ਼ਿਕਰ ਹੈ, ਉਹ ਨਾਮ ਅਮਕੇ ਧਿਮਕੇ ਹਰ ਇਕ ਮਨੁੱਖ ਦੇ ਨਿਜ-ਕਲਪਤ ਕਿਆਸ ਵਾਲਾ ਮਨ-ਮੰਨਿਆ ਨਾਮ ਨਹੀਂ, ਬਲਕਿ ਉਹ ਨਾਮ ਅਕਾਲ ਪੁਰਖ ਦੀ ਧੁਰ ਦਰਗਾਹੋਂ ਗੁਰੂ ਨਾਨਕ ਸਾਹਿਬ ਜੀ ਦੁਆਰਾ ਪ੍ਰਗਟਿਆ ਪਾਰਸ ਕਲਾ ਵਾਲਾ ਇਕੋ ਨਾਮ ਸਤਿਨਾਮ ਗੁਰਮੰਤਰ ਹੈ, ਜਿਸ ਨੂੰ ਜਪਿਆਂ, ਜਿਸ ਦਾ ਸਿਮਰਨ ਕੀਤਿਆਂ ਅਕਾਲ ਪੁਰਖ ਦੇ ਪ੍ਰਤੱਖ ਦਰਸ਼ਨਾਂ ਦੀ ਪ੍ਰਾਪਤੀ ਹੁੰਦੀ ਹੈ।

ਜਿਸ ਅਕਾਲ ਪੁਰਖ ਨੂੰ ਏਨ੍ਹਾਂ ਅੱਖਾਂ ਦੁਆਰਾ ਦੇਖਣਾ ਅਸੰਭਵ ਹੈ ਉਸ ਨੂੰ ਏਸ ਗੁਰਮੰਤਰ ਨਾਮ ਦੀ ਭਗਤਿ ਕਮਾਈ ਸਾਂਗੋ ਪਾਂਗ ਲਖਾ ਦਿੰਦੀ ਹੈ। ਪ੍ਰੀਤ ਲੜੀ ਦਾ ਲਿਖਾਰੀ ਪਹਿਲਾਂ ਆਪਣੇ ਕਿਆਸ ਦੇ ਅਨੁਮਾਨਕ ਆਦਰਸ਼ ਕਿਆਸਦਾ ਹੈ, ਫੇਰ ਉਸ ਨਿਜ-ਕਿਆਸੇ ਆਦਰਸ਼ ਦੀ ਪੂਰਨਤਾ ਲਈ ਕਿਆਸ-ਜੀਵਨੀ ਚਿਤਵਨੀ ਚਿਤਵਨੀਆਂ ਚਿਤਵਦਾ ਹੈ ਤੇ ਏਨ੍ਹਾਂ ਚਿਤਵਨੀਆਂ ਦਾ ਨਾਉਂ ਉਹ ਨਾਮ ਸਿਮਰਨ ਧਰਦਾ ਹੈ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਤੇ ਪ੍ਰੀਤ ਲੜੀ ਦੇ ਲਿਖਾਰੀ ਦੇ ਨਿਜ-ਕਿਆਸੇ ਨਾਮ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ।

ਫੇਰ ਉਹ ਕਿਸ ਤਰ੍ਹਾਂ ਕਹਿ ਸਕਦਾ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੀਖਿਆ ਵਾਲਾ ਨਾਮ ਹੀ ਲੋਕਾਂ ਪ੍ਰਤਿ ਪ੍ਰਤਿਪਾਦਨ ਕਰਦਾ ਕਰਾਉਂਦਾ ਹੈ। ਇਹ ਕਥਨ ਨਿਰੋਲ ਗ਼ਲਤ ਤੇ ਲੋਕਾਂ ਨੂੰ ਕੁਰਾਹੇ ਪਾਣ ਵਾਲਾ ਫੋਕਾ ਦਿਖਾਵਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਗੁਰਮਤਿ ਨਾਮ ਨੂੰ ਪ੍ਰਿਉ ਪ੍ਰਿਉ ਵਾਲੀ ਟੇਰ-ਪੁਕਾਰ ਵਿਚ ਸੁਆਸ ਸੁਆਸ ਸਿਮਰਨਾ ਤੇ ਰਸਨਾ ਦੁਆਰਾ ਨਿਮਖ ਨਿਮਖ ਰਟਨ ਸਿਖਾਉਂਦੀ ਹੈ। ਏਸ ਪ੍ਰਥਾਇ ਇਕ ਨਹੀਂ, ਅਨੇਕਾਂ ਪ੍ਰਮਾਣ ਗੁਰਬਾਣੀ ਵਿਚੋਂ ਦਿਤੇ ਜਾ ਸਕਦੇ ਹਨ, ਪਰ ਪ੍ਰੀਤ ਲੜੀ ਦਾ ਲਿਖਾਰੀ ਇਸ ਗੁਰਮਤਿ ਦ੍ਰਿੜ੍ਹਾਏ ਨਾਮ ਸਿਮਰਨ ਜਾਪ ਨੂੰ ਤੋਤੇ ਵਾਲਾ ਰਟਨ ਆਖ ਕੇ ਇਸ ਦਾ ਨਿਸ਼ੇਧ ਕਰਦਾ ਹੈ ਤੇ ਗੁਰਮਤਿ ਨਾਮ ਦੇ ਅਭਿਆਸੀਆਂ ਦੀ ਭੀ ਰੱਜ ਕੇ ਨਿਖੇਧੀ ਕਰਦਾ ਹੈ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਸੇ ਨਾਮ ਨੂੰ ਨਕਲੀ ਦਸ ਕੇ ਆਪਣੇ ਅਸਲੀ ਨਾਮ ਦੀ ਤਾਰੀਫ਼ ਇਉਂ ਕਰਦਾ ਹੈ :—

"ਅਸਲੀ ਨਾਮ, ਸਿਰਫ਼ ਇਨਸਾਨਾਂ ਦੇ ਨਾਲ ਮਨ ਵਿਚੋਂ ਦਵੈਤ ਭਾਵ ਕਢ ਕੇ ਪ੍ਰੇਮ ਕਰਨਾ ਹੈ।" ਪਤਾ ਨਹੀਂ ਇਹ ਪ੍ਰੇਮ ਕਰਨਾ ਕਿਸ ਨੂੰ ਆਖਦਾ ਹੈ ? ਇਹੋ ਕੁਛ ਇਸ ਦਾ ਪ੍ਰੇਮ ਹੈ ਕਿ ਗੁਰੂ ਸਾਹਿਬਾਨ ਦੇ ਦ੍ਰਿੜ੍ਹਾਏ ਅਸਲੀ ਨਾਮ ਨੂੰ ਨਕਲੀ ਆਖ ਕੇ ਤੇ ਗੁਰਮਤਿ ਨਾਮ ਦੇ ਅਭਿਆਸੀਆਂ ਨੂੰ ਨਕਲੀ ਨਾਮ ਦੇ ਅਭਿਆਸੀ ਦੱਸ ਕੇ ਉਨ੍ਹਾਂ ਦਾ

ਵਿਰੋਧ ਕਰਦਾ ਹੈ। ਇਹ ਇਸ ਦੀ ਇਨਸਾਨਾਂ ਦੇ ਨਾਲ ਪ੍ਰੇਮ ਕਰਨ ਦੀ ਇਕ ਵੰਨਗੀ ਹੈ।

ਏਸ ਉਪਰ ਕੀਤੀ ਨਾਮ ਦੀ ਤਾਰੀਫ਼ ਅਨੁਸਾਰ ਇਨਸਾਨਾਂ ਨਾਲ ਪ੍ਰੇਮ ਕਰਨ ਨੂੰ ਸੱਚਾ ਤੇ ਸੁੱਚਾ ਨਾਮ ਸਮਝਦਾ ਹੈ, ਜੈਸਾ ਕਿ ਲਿਖਦਾ ਹੈ :- "ਇਹੀ ਸੱਚਾ ਤੇ ਸੁੱਚਾ ਨਾਮ ਹੈ, ਜਿਸ ਨੂੰ ਸੁਆਸ ਸੁਆਸ ਜਪਣਾ ਲੋੜੀਦਾ ਹੈ।" ਭਲਾ ਲੋਕਾਂ ਨਾਲ ਪ੍ਰੇਮ ਕਰਨ ਵੇਲੇ ਨਾਮ ਨੂੰ ਸੁਆਸ ਸੁਆਸ ਜਪਣ ਦੇ ਕੀ ਮਾਅਨੇ ਹੋਣਗੇ ? ਇਹੋ ਕਿ ਲੋਕਾਂ ਨਾਲ ਸੁਆਸ ਸੁਆਸ ਪ੍ਰੇਮ ਕਰੇ। ਸਾਰੇ ਲੋਕ ਹਮੇਸ਼ਾ ਤਾਂ ਪ੍ਰੀਤ ਲੜੀ ਦੀ ਗ੍ਰਿਫ਼ਤ ਵਿਚ ਹੋ ਹੀ ਨਹੀਂ ਸਕਦੇ ਕਿ ਉਨ੍ਹਾਂ ਨਾਲ ਸੁਆਸ ਸੁਆਸ ਪ੍ਰੇਮ ਕਰੇ। ਹਾਂ, ਕੁਝ ਚੁਣਵੇਂ ਟੱਬਰ-ਟੀਹਰ ਪ੍ਰੀਤ ਮੰਡਲੀ ਸੈਨਕਾਂ ਨਾਲ ਤਾਂ ਉਹ ਜ਼ਰੂਰ ਸੁਆਸ ਸੁਆਸ ਪ੍ਰੇਮ ਯਥਾ ਸ਼ਕਤਿ ਜ਼ਾਹਰ ਕਰ ਸਕਦਾ ਹੈ। ਫੇਰ ਏਸ ਪ੍ਰੇਮ-ਜ਼ਾਹਰੀਅਤ ਤੋਂ ਬਾਅਦ ਹੀ ਉਸ ਦੇ ਸੁਆਸ ਬਿਰਥੇ ਜਾਣਗੇ। ਪਤਾ ਨਹੀਂ, ਉਸ ਦੇ ਇਸ ਸੁਆਸ ਸੁਆਸ ਸਿਮਰਨੀ ਮਸਲੇ ਵਿਚ ਕੀ ਵਿਲੱਖਣਤਾ ਪ੍ਰੀਤ-ਪਾਠਕਾਂ ਨੂੰ ਲਭੇਗੀ ? ਸਿਰਫ਼ ਇਹੋ ਕਿ ਜੋ ਥੋੜੀ ਬਹੁਤ ਗੁਰੂ ਘਰ ਦੇ ਨਾਮ ਸਿਮਰਨ ਅਸੂਲ ਪਰ ਸ਼ਰਧਾ ਰਖਦੇ ਹਨ, ਉਹ ਭੀ ਉਡ ਜਾਵੇਗੀ। ਅਗਲੀਆਂ ਸਤਰਾਂ ਵਿਚ ਜੋ ਕੁਝ ਲਿਖਾਰੀ ਨੇ ਆਪਣੀ ਨਿਜ ਕਾਢ ਦੇ ਨਾਮ ਦੀਆਂ ਸਿਫਤਾਂ ਕੀਤੀਆਂ ਹਨ, ਉਹ ਭੀ ਐਵੇਂ ਬੇਥੋਹੀਆਂ ਤੇ ਅਸਲੀਅਤ ਤੋਂ ਦੂਰ ਹਨ। ਭਲਾ ਉਸ ਦੇ ਕਥਨ ਅਨੁਸਾਰ ਇਸ ਪ੍ਰੇਮ ਦਾ ਹਰ ਵੇਲੇ ਮਨ ਵਿਚ ਖ਼ਿਆਲ ਰਹਿਣ ਨਾਲ ਉਸ ਨੂੰ ਦੁਨੀਆ ਦੀ ਹਰ ਵਸਤੂ ਕਿਵੇਂ ਅੰਮ੍ਰਿਤ ਭਾਸੇਗੀ। ਜਦ ਕਿ ਆਸਤਕਤਾ ਰੂਪੀ ਅੰਮ੍ਰਿਤ ਹੀ ਉਸ ਨੂੰ ਜ਼ਹਿਰ ਭਾਸ ਰਿਹਾ ਹੈ। ਗੁਰਮਤਿ ਨਾਮ ਰੂਪੀ, ਪ੍ਰੇਮਾ ਭਗਤੀ ਰੂਪੀ ਮਿੱਠੀਆਂ ਚੀਜ਼ਾਂ ਉਸ ਨੂੰ ਜ਼ਹਿਰ ਤੋਂ ਵਧ ਕਉੜੀਆਂ ਪ੍ਰਤੀਤ ਹੋ ਰਹੀਆਂ ਹਨ। ਸੋ ਪ੍ਰੀਤ ਲੜੀ ਦੇ ਪਾਠਕਾਂ ਨੂੰ ਏਸ ਦੀਆਂ ਗੁਮਰਾਹੀਆਂ ਤੇ ਗ਼ਲਤ-ਬਿਆਨੀਆਂ ਤੋਂ ਬਚਣਾ ਚਾਹੀਦਾ ਹੈ, ਨਹੀਂ ਤਾਂ ਉਨ੍ਹਾਂ ਨੂੰ ਪਿਛੋਂ ਪਛਤਾਉਣਾ ਪਵੇਗਾ।

ਅਗੇ ਚਲ ਕੇ ਫਿਰ ਲਿਖਿਆ ਹੈ, "ਗੁਰੂ ਗ੍ਰੰਥ ਸਾਹਿਬ ਤੇ ਹੋਰਨਾਂ ਪੂਜਯ ਗ੍ਰੰਥਾਂ ਵਿਚ ਇਸੇ ਨਾਮ ਦਾ ਵਰਣਨ ਹੈ ।" ਇਹ ਅੱਖਰ ਤਾਂ ਏਸ ਨੇ ਲਿਖ ਦਿਤੇ ਹਨ, ਪਰ ਇਨ੍ਹਾਂ ਦੇ ਸਬੂਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਯਾ ਕਿਸੇ ਹੋਰ ਪੂਜਯ ਗ੍ਰੰਥ ਵਿਚੋਂ ਪ੍ਰਮਾਣ ਕੋਈ ਨਹੀਂ ਦਿਤਾ, ਜਿਸ ਤੋਂ ਸਾਬਤ ਹੋਵੇ ਕਿ ਜਿਸ ਨਾਮ ਤੇ ਨਾਮ ਸਿਮਰਨ ਨੂੰ ਇਹ ਪ੍ਰਤਿਪਾਦਨ ਕਰਾਉਂਦਾ ਹੈ ਤੇ ਜਿਸ ਰੱਬ ਤੇ ਪੂਰਨਤਾ ਨੂੰ ਇਹ ਰੱਬ ਤੇ ਪੂਰਨਤਾ ਦਸਦਾ ਹੈ ਓਸ 'ਨਾਮ' 'ਨਾਮ-ਸਿਮਰਨ'–'ਰੱਬ' ਤੇ 'ਪੂਰਨਤਾ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਹੋਰ ਪੂਜਯ ਗ੍ਰੰਥ ਭੀ ਮੰਨਦੇ ਤੇ ਸ਼ਾਹਦੀ ਭਰਦੇ ਹਨ। ਇਹ ਗੱਲ ਪੱਕ ਜਾਣੋ ਕਿ ਇਸ ਦੇ ਨਵੇਂ ਘੜੇ ਆਪਣੇ ਨਾਮ ਤੇ ਨਾਮ-ਸਿਮਰਨ ਪ੍ਰਥਾਇ ਤਸਦੀਕ ਕਰਨ ਵਾਲਾ ਇਕ ਪ੍ਰਮਾਣ ਭੀ ਗੁਰੂ ਗ੍ਰੰਥ ਸਾਹਿਬ ਵਿਚੋਂ ਨਹੀਂ ਮਿਲੇਗਾ, ਨਹੀਂ ਤਾਂ ਇਹ ਲੱਭ ਕੇ ਪੇਸ਼ ਕਰੇ। ਐਵੇਂ ਕੂੜੇ ਦਾਅਵੇ ਬੰਨ੍ਹਣ ਦਾ ਤੇ ਲੋਕਾਂ ਨੂੰ ਭੁਲੇਖਿਆਂ ਵਿਚ ਪਾਉਣ ਦਾ ਕੀ ਫ਼ਾਇਦਾ ?

ਪ੍ਰੀਤ ਲੜੀ ਤੁਹਾਨੂੰ ਕਿਸੇ ਮਨ-ਮੰਨੇ ਆਦਰਸ਼ ਤੇ ਸਿਮਰਨ ਨੂੰ ਅਤੇ ਕਿਸੇ ਚਿਤਵਨ ਚਿਤਵਨੀ ਅਪੂਰਨ ਪੂਰਨਤਾ ਦੇ ਸਿਮਰਨ ਨੂੰ ਰੱਬ ਦੇ ਸਿਮਰਨ ਦੀ ਸਦਰਸਤਾ ਦਿਵਾ ਕੇ ਬਹਿਕਾ ਰਿਹਾ ਹੈ। ਆਦਰਸ਼ ਦਾ ਸਿਮਰਨ ਇਕ ਫੋਕਾ ਢਕੋਂਸਲਾ ਹੈ। ਐ ਗੁਰਸਿੱਖ ਵੀਰੋ ! ਤੁਸੀਂ ਕਿਉਂ ਇਸ ਦੇ ਲੇਖਾਂ ਤੇ ਭਰਮਦੇ ਹੋ ? ਇਹ ਤੁਹਾਨੂੰ ਗੁਰਮਤਿ ਨਾਮ ਸਿਮਰਨ ਆਦਰਸ਼ ਦੇ ਤੱਤ-ਆਸ਼ੇ ਤੋਂ ਗੁਮਰਾਹ ਕਰਾਉਂਦਾ ਹੈ। ਜਿਸ ਨਾਮ ਸਿਮਰਨ ਨੂੰ ਉਹ ਕਿਸੇ ਫੋਕੇ ਆਦਰਸ਼ ਦਾ ਸਿਮਰਨ ਯਾ ਕਿਸੇ ਅਣਹੋਈ ਪੂਰਨਤਾ ਦਾ ਸਿਮਰਨ ਕਹਿ ਕੇ ਤੁਹਾਨੂੰ ਬਹਿਕਾਉਂਦਾ ਹੈ, ਉਸ ਸਿਮਰਨ ਨੂੰ ਗੁਰੂ ਸਾਹਿਬ ਸੁਖਮਨੀ ਸਾਹਿਬ ਵਿਚ ਸਾਫ ਪ੍ਰਭੂ ਪ੍ਰਮਾਤਮਾ ਦਾ ਸਿਮਰਨ ਮਹਿਮਾਇ ਕੇ ਦਰਸਾਉਂਦੇ ਤੇ ਦ੍ਰਿੜ੍ਹਾਉਂਦੇ ਹਨ। ਯਥਾ :–

ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥
ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥੨॥

ਗਉੜੀ ਸੁਖਮਨੀ ਮ: ੫, ਪੰਨਾ ੨੬੨

ਭਾਵ–ਪ੍ਰਭੂ ਪ੍ਰਮਾਤਮਾ ਦੇ ਸਿਮਰਨ ਕਰਕੇ ਸਿਮਰਨਹਾਰਾ ਗਰਭ ਜੋਨ ਵਿਚ ਨਹੀਂ ਆਉਂਦਾ ਤੇ ਪ੍ਰਭੂ ਦੇ ਨਾਮ ਦਾ ਸਿਮਰਨ ਕਰਕੇ ਜਨਮ ਮਰਨ ਦਾ ਤ੍ਰਾਸ ਮਈ ਦੁਖ, ਮਰਨ ਸਮੇਂ ਜਮਦੂਤਾਂ ਦੇ ਭੈ-ਮਈ ਦੁਖ ਨਾਸ਼ ਹੋ ਜਾਂਦੇ ਹਨ। ਕੀ ਪ੍ਰੀਤ ਲੜੀ ਦਾ ਲਿਖਾਰੀ ਇਸ ਗੁਰਮਤਿ ਨਾਮ ਦੇ ਸਿਮਰਨ ਤੇ ਇਸ ਦੀ ਪਾਰਸ ਕਲਾ ਪਰ ਏਅਤਕਾਦ ਰਖਦਾ ਹੈ? ਕਿਉਂਕਿ ਉਹ ਕਹਿੰਦਾ ਹੈ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਲੀਮ ਦਾ ਗੂੜ੍ਹ ਵਿਸ਼ਵਾਸੀ ਹਾਂ।

## (ਨੰ: ੧੫)

ਸ੍ਰੀ ਗੁਰੂ ਅਰਜਨ ਦੇਵ ਜੀ ਨਾਮ ਸਿਮਰਨ ਦੀ ਮਹਿਮਾ ਤੇ ਮਹਾਤਮਾ ਇਸ ਤਰ੍ਹਾਂ ਦਰਸਾਉਂਦੇ ਹਨ :–

ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥<br>
ਪ੍ਰਭ ਕੈ ਸਿਮਰਨ ਦੁਸਮਨੁ ਟਰੈ ॥<br>
ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥<br>
ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥<br>
ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥<br>
ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥੨॥

ਗਉੜੀ ਸੁਖਮਨੀ ਮ: ੫, ਪੰਨਾ ੨੬੨

ਐਸੀ ਹੈ ਗੁਰਮਤਿ ਨਾਮ ਸਿਮਰਨ ਦੀ ਪਾਰਸ ਕਲਾ, ਜਿਸ ਦੇ ਸਿਮਰਨ ਕਰਕੇ ਸਿਮਰਨਹਾਰੇ ਦਾ ਨਾ-ਸਿਰਫ਼ ਮਰਨ-ਕਾਲ ਦਾ ਤ੍ਰਾਸ ਹੀ ਨਿਵਾਰਿਆ ਜਾਂਦਾ ਹੈ, ਬਲਕਿ ਕਾਲ ਹੀ ਪਰਹਰਿਆ ਜਾਂਦਾ ਹੈ। ਨਾਮ ਸਿਮਰਨਹਾਰਾ ਮੁੜ ਫੇਰ ਕਾਲ-ਫਾਸ ਵਿਚ ਹੀ ਨਹੀਂ ਆਉਂਦਾ। ਨਾਮ ਸਿਮਰਨ ਕਰਕੇ ਸਿਮਰਨਹਾਰੇ ਦਾ ਦੋਖੀ ਦੁਸ਼ਮਨਤਾਈ ਤੋਂ ਟਲ ਜਾਂਦਾ ਹੈ। ਨਾਮ ਨੂੰ ਸਿਮਰਦਿਆਂ ਹੋਇਆਂ ਕੋਈ ਭੀ ਵਿਘਨ ਨਹੀਂ ਵਿਆਪਦਾ। ਨਾਮ ਸਿਮਰਨ ਦਾ ਸਿਮਰਨਹਾਰੇ ਨੂੰ ਐਸਾ ਅਨੰਦ ਰਸ ਆਉਂਦਾ ਹੈ ਕਿ ਉਸ ਤੋਂ ਨਾਮ ਸਿਮਰਨ ਵਲੋਂ ਹਟ ਹੀ ਨਹੀਂ ਹੁੰਦਾ। ਦਿਨ ਰਾਤ

ਸਿਮਰਨਹਾਰਾ ਸਿਮਰਨ ਵਿਚ ਹੀ ਜਾਗਦਾ ਰਹਿੰਦਾ ਹੈ। ਪ੍ਰਭੂ ਦਾ ਸਿਮਰਨ ਕਰਕੇ ਸਿਮਰਨਹਾਰੇ ਨੂੰ ਕੋਈ ਭੀ ਭਉ ਨਹੀਂ ਵਿਆਪਦਾ ਤੇ ਕੋਈ ਭੀ ਦੁਖ ਨਹੀਂ ਸੰਤਾਪਦਾ। ਕੀ ਐਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦ੍ਰਿੜ੍ਹਾਏ ਨਾਮ ਉਤੇ ਪ੍ਰੀਤ ਲੜੀ ਦੇ ਲਿਖਾਰੀ ਦੀ ਸ਼ਰਧਾ ਹੈ? ਹਰਗਿਜ਼ ਨਹੀਂ। ਸਗੋਂ ਏਸ ਸ਼ਰਧਾ ਭਾਵਨੀ ਵਾਲੇ ਭਾਵਾਂ ਨੂੰ ਉਹ ਵਹਿਮ ਦਸਦਾ ਹੈ। ਅਗੇ ਹੋਰ ਦੇਖੋ, ਨਾਮ ਸਿਮਰਨ ਦੀ ਪ੍ਰਭਾਵ ਵਾਲੀ ਮਹਿਮਾ :–

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥
ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥
ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥
ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥
ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥
ਪ੍ਰਭ ਕੈ ਸਿਮਰਨਿ ਸੁਫਲ ਫਲਾ ॥੩॥

ਗਉੜੀ ਸੁਖਮਨੀ ਮ: ੫, ਪੰਨਾ ੨੬੨-੬੩

ਭਾਵ, ਪ੍ਰਭੂ ਦੇ (ਨਾਮ) ਨੂੰ ਸਿਮਰਨ ਕਰਕੇ ਰਿਧੀਆਂ ਸਿੱਧੀਆਂ ਤੇ ਨਉ ਨਿਧੀਆਂ ਦੀ ਪ੍ਰਾਪਤੀ ਹੁੰਦੀ ਹੈ, ਪਰ ਨਾਮ ਸਿਮਰਨਹਾਰੇ ਨੂੰ ਇਨ੍ਹਾਂ ਦੀ ਤਿਲ ਭੀ ਤਮਾ (ਤਮਾਇ) ਨਹੀਂ ਹੁੰਦੀ। ਉਹ ਐਵੇਂ ਹੀ ਸਿਮਰਨਹਾਰੇ ਦੇ ਪਿਛੇ ਲਗੀਆਂ ਫਿਰਦੀਆਂ ਹਨ। ਨਾਮ ਦੇ ਸਿਮਰਨ ਕਰਕੇ ਹੀ ਸਚੇ ਖ਼ਿਆਲ, ਸਚੇ ਧਿਆਨ ਤੇ ਸਚੀ ਤੱਤ ਗੁਰਮਤਿ ਬੁਧ ਦੀ ਪ੍ਰਾਪਤੀ ਹੁੰਦੀ ਹੈ। ਨਾਮ ਸਿਮਰਨ ਵਿਚ ਸਾਰੇ ਹੀ ਜਪ, ਤਪ, ਪੂਜਾ ਆਦਿ ਕਰਮ, ਧਰਮ ਕਮਾਈਆਂ ਆ ਜਾਂਦੀਆਂ ਹਨ, ਅਰਥਾਤ ਨਾਮ ਸਿਮਰਨ-ਹਾਰਿਆਂ ਨੂੰ ਆਨ ਜਪਾਂ, ਤਪਾਂ, ਪੂਜਾ ਆਦਿ ਦੀਆਂ ਕਮਾਈਆਂ ਕਰਨ ਦੀ ਲੋੜ ਨਹੀਂ ਰਹਿੰਦੀ। ਪ੍ਰਭੂ ਦੇ (ਨਾਮ ਨੂੰ) ਸਿਮਰਨ ਕਰਕੇ ਨਾਮ ਬਿਨਾਂ ਹੋਰ ਦੂਜੇ ਭਾਵ ਦਾ ਨਾਸ਼ ਹੋ ਜਾਂਦਾ ਹੈ। ਮਾਇਆਵੀ ਮਨੋਰਥ, ਸੁਆਰਥ ਤੇ ਤ੍ਰੈਗੁਣੀ ਤ੍ਰਿਸ਼ਨਾ ਦੇ ਸਭ ਸੁਆਉ ਨਾਮ ਸਿਮਰਨਹਾਰੇ ਦੇ

ਹਿਰਦੇ ਵਿਚੋਂ ਨਿਕਲ ਜਾਂਦੇ ਹਨ, ਨੇੜੇ ਨਹੀਂ ਆਉਂਦੇ। ਗੁਰਮਤਿ ਨਾਮ ਦਾ ਸਿਮਰਨ ਕਰਦਿਆਂ ਅਠ-ਸਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ। ਗੁਰਮਤਿ ਨਾਮ ਦੇ ਸਿਮਰਨ ਕਰਕੇ ਹੀ ਅਕਾਲ ਪੁਰਖ ਦੀ ਸੱਚੀ ਦਰਗਾਹ ਵਿਚ ਮਾਨ ਪਾਈਦਾ ਹੈ। ਪ੍ਰਭੂ ਦੇ (ਨਾਮ ਨੂੰ)ਸਿਮਰਨਹਾਰੇ ਤੋਂ ਜੋ ਕਰਮ, ਸੁਕਰਮ ਕੌਲ ਫ਼ੇਅਲ ਹੁੰਦਾ ਹੈ ਸੋ ਭਲਾ ਹੀ ਹੁੰਦਾ ਹੈ। ਪ੍ਰਭੂ ਦੇ (ਨਾਮ ਨੂੰ) ਸਿਮਰਨ ਕਰਕੇ ਸਿਮਰਨਹਾਰਾ ਸੁਫਲ ਫਲਦਾ ਹੈ, ਅਰਥਾਤ ਉਸ ਨੂੰ ਸਾਰੇ ਸੁਫਲ ਫਲ ਪ੍ਰਾਪਤ ਹੋ ਜਾਂਦੇ ਹਨ। ਕੀ ਐਸੇ ਸੁਫਲ ਫਲ ਤੇ ਪਾਰਸ ਕਲਾ ਪਰਦਾਤੇ ਨਾਮ ਉਤੇ ਪ੍ਰੀਤ ਲੜੀ ਦੇ ਲੇਖਕ ਦਾ ਈਮਾਨ ਤੇ ਭਰੋਸਾ ਹੈ? ਕਦਾਚਿੱਤ ਨਹੀਂ। ਉਹ ਤਾਂ ਐਸੇ ਸੁਫਲ ਫਲਾਂ ਤੋਂ ਹੀ ਇਨਕਾਰੀ ਹੈ। ਫੇਰ ਉਹ ਕਿਵੇਂ ਕਹਿ ਸਕਦਾ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਲੀਮ ਨੂੰ ਮੰਨਦਾ ਹੈ।

(ਨੰ: ੧੬)

ਗੁਰੂ ਸਾਹਿਬ ਤਾਂ ਨਾਮ ਦੀ ਪਾਰਸ-ਕਲਾ ਪ੍ਰਥਾਇ ਇਉਂ ਫੁਰਮਾਉਂਦੇ ਹਨ :-

ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥
ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥
ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥
ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥
ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥
ਪ੍ਰਭ ਕੈ ਸਿਮਰਨਿ ਪੂਰਨ ਆਸਾ ॥
ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥
ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥
ਨਾਨਕ ਜਨ ਕਾ ਦਾਸਨਿ ਦਸਨਾ ॥੪॥

ਗਉੜੀ ਸੁਖਮਨੀ ਮ: ੫, ਪੰਨਾ ੨੬੩

ਦੇਖੀਏ ! ਏਸ ਗੁਰਵਾਕ ਅੰਦਰ ਅਪਰ ਅਪਾਰ ਗੁਰਮਤਿ ਨਾਮ ਦੀ ਮਹਿਮਾ ਮਹੱਤਤਾ ਕੈਸੀ ਅਚਰਜ ਦਰਸਾਈ ਗਈ ਹੈ। ਹੋਰ ਸਾਰੇ ਆਦਰਸ਼ਾਂ ਦੇ ਸਿਮਰਨ ਨਾਲੋਂ ਵਾਹਿਗੁਰੂ ਅਕਾਲ ਪੁਰਖ ਦੇ ਨਾਮ ਦਾ ਸਿਮਰਨ ਸਭ ਤੋਂ ਉੱਚਾ ਹੈ, (ਕਿਉਂਕਿ) ਇਸ ਦੇ ਸਿਮਰਨ ਨਾਲ ਸਮੁਚੇ ਸੰਸਾਰ ਦਾ ਹੀ ਉਧਾਰ ਹੁੰਦਾ ਹੈ। "ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥ ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥"*ਗੁਰਮਤਿ ਨਾਮ ਦੇ ਸਿਮਰਨ ਨਾਲ ਸਾਰਿਆਂ ਦਾ ਹੀ ਉਧਾਰ ਹੋ ਜਾਂਦਾ ਹੈ। ਪ੍ਰਭ ਦੇ ਸਿਮਰਨ ਕਰਕੇ ਸਭ ਪ੍ਰਕਾਰ ਦੀ ਆਸਾ ਮਨਸਾ ਕਾਮਨਾ ਮਈ ਮਾਇਕ ਪਦਾਰਥਾਂ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ। ਪ੍ਰਭੂ ਦੇ (ਨਾਮ ਨੂੰ) ਸਿਮਰਨ ਕਰਕੇ ਤ੍ਰਿਕਾਲ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ। ਪ੍ਰਭ ਨੂੰ ਸਿਮਰਨ ਕਰਕੇ ਜਮ ਦਾ ਭਉ ਡਰ ਮਿਟ ਜਾਂਦਾ ਹੈ, ਜਮ ਨੇੜੇ ਨਹੀਂ ਆਉਂਦਾ। ਪ੍ਰਭ ਨੂੰ ਸਿਮਰਨ ਕਰਕੇ ਸਿਮਰਨਹਾਰੇ ਦੀ ਮੁਖ ਮਨੋਰਥੀ-ਆਦਰਸ਼-ਆਸਾ ਸੰਪੂਰਨ ਹੋ ਜਾਂਦੀ ਹੈ। ਪ੍ਰਭ ਦਾ ਨਾਮ ਸਿਮਰਨ ਕਰਕੇ ਮਨ ਦੀ ਮੈਲ ਦੂਰ ਹੋ ਜਾਂਦੀ ਹੈ। ਮਨ ਸਿਕਲ ਹੋ ਜਾਂਦਾ ਹੈ। ਮਨ ਦੀ ਸਭ ਮੈਲ ਦੂਰ ਹੋ ਜਾਣ ਕਰਕੇ ਨਾਮ ਸਿਮਰਨ ਦੀ ਪਾਰਸ-ਕਲਾ ਨਾਲ ਨਾਮ ਦਾ ਜੋਤਿ-ਵਿਗਾਸੀ-ਅੰਮ੍ਰਿਤ-ਰਸ ਹਿਰਦੇ ਅੰਦਰ ਪਰਵੇਸ਼ ਹੋ ਜਾਂਦਾ ਹੈ। ਐਸਾ ਅੰਮ੍ਰਿਤ ਨਾਮ ਗੁਰਮੁਖ ਸਿੱਖ ਸਾਧ ਜਨਾਂ ਦੀ ਰਸਨਾ ਤੇ ਵਸਦਾ ਹੈ। ਰਸਨਾ ਕਰਕੇ ਜਪਿਆ ਨਾਮ ਤੇ ਰਸਨਾ ਉਤੇ ਵਸਿਆ ਨਾਮ ਕੈਸਾ ਪਾਰਸ ਚੁੰਬਕੀ ਕਉਤਕ ਵਰਤਾਉਂਦਾ ਹੈ ! ਪਰ ਪ੍ਰੀਤ ਲੜੀ ਦੇ ਲਿਖਾਰੀ ਦੇ ਖ਼ਿਆਲ ਵਿਚ ਤੋਤੇ ਵਾਂਗ ਮੂੰਹ ਜ਼ਬਾਨੀ ਜਪਣ ਦਾ ਕੋਈ ਫ਼ਾਇਦਾ ਨਹੀਂ। ਫੇਰ ਕੀ ਉਸ ਦੀ ਏਨ੍ਹਾਂ ਗੁਰਵਾਕਾਂ ਉਪਰ ਗੁਰਸਿੱਖਾਂ ਵਾਲੀ ਸ਼ਰਧਾ ਹੈ ? ਰੰਚਕ ਭੀ ਨਹੀਂ।

ਫੇਰ ਨਾਮ ਸਿਮਰਨ ਦੀ ਪ੍ਰਭਤਾ ਸੁਖਮਨੀ ਸਾਹਿਬ ਦੀ ਅਗਲੇਰੀ ਪਉੜੀ ਵਿਚ ਇਉਂ ਵਰਨਣ ਹੈ:–

ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥

*ਸੂਹੀ ਮ: ੫, ਪੰਨਾ ੭੪੭-੪੮

ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥
ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥
ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥
ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥
ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥
ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥੫॥

ਗਉੜੀ ਸੁਖਮਨੀ ਮ: ੫, ਪੰਨਾ ੨੬੩

ਵਾਹ ਕੈਸੀ ਉਤਮ ਮਹਿਮਾ ਮਈ ਪ੍ਰਭਤਾ ਹੈ ਨਾਮ ਸਿਮਰਨ ਵਾਲੇ ਗੁਰਮੁਖ ਜਨਾਂ ਦੀ। ਸੰਸਾਰ ਵਿਚ ਜੇ ਸੱਚੇ ਧਨਵੰਤ ਪਤਵੰਤ ਹਨ ਤਾਂ ਇਹ ਨਾਮ ਸਿਮਰਨ ਵਾਲੇ ਗੁਰਮੁਖ ਜਨ ਹੀ ਹਨ :-

ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਂਦੀ ਬਿਲਮ ਨ ਹੋਇ ॥

॥੫॥੯॥ ਆਸਾ ਮ: ੩, ਪੰਨਾ ੪੨੯

ਗੁਰੂ ਕੇ ਲਾਲ ਨਾਮ ਸਿਮਰਨਹਾਰੇ ਹੀ ਸੱਚੇ ਅਕਾਲ ਪੁਰਖ ਦੀ ਸੱਚੀ ਦਰਗਾਹ ਵਿਚ ਪ੍ਰਵਾਨ ਹੁੰਦੇ ਹਨ। ਨਾਮ ਸਿਮਰਨਹਾਰੇ ਗੁਰਮੁਖ ਜਨ ਹੀ ਸੱਚੀ ਪ੍ਰਧਾਨਤਾ ਦੇ ਪਾਤ੍ਰ ਹਨ। ਕੇਵਲ ਨਾਮ ਸਿਮਰਨਹਾਰੇ ਗੁਰਮੁਖ ਜਨ ਹੀ ਬੇਪ੍ਰਵਾਹ ਅਤੇ ਬੇਮੁਹਤਾਜ ਦਸ਼ਾ ਵਾਲੇ ਉਸ ਦਸ਼ਾ ਵਿਚ ਖੇਲਦੇ ਹਨ ਤੇ ਨਾਮ ਜਪਣਹਾਰੇ ਸਾਰਿਆਂ ਰਾਜਿਆਂ ਦੇ ਰਾਜੇ ਸੱਚੇ ਰਾਜੇ ਹਨ। ਪ੍ਰਭ ਕੇ (ਨਾਮ ਨੂੰ) ਸਿਮਰਨਹਾਰੇ ਹੀ ਸੱਚੇ ਸੁਖੀਏ ਤੇ ਸੱਚੇ ਸੁਖ ਧਾਮ ਦੇ ਵਾਸੀ ਹਨ। ਨਾਮ ਦੇ ਸਿਮਰਨਹਾਰੇ ਸਦ ਜੀਵਨੀ ਅਮਰ ਜੀਵਨ ਵਾਲੇ ਅਬਿਨਾਸ਼ੀ ਪੁਰਖ ਹੋ ਜਾਂਦੇ ਹਨ।

ਫੇਰ ਹੋਰ ਭੀ ਨਾਮ ਸਿਮਰਨਹਾਰਿਆਂ ਦਾ, "ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ"* ਗੁਰਵਾਕ ਇਉਂ ਦਸਦੇ ਹਨ :-

ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥
ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥

---

* ਰਾਮਕਲੀ ਕੀ ਵਾਰ ਮ: ੫, ਪੰਨਾ ੯੬੫

ਪ੍ਰਭ ਕਉ ਸਿਮਰਹਿ ਸੇ ਮੁਖਿ ਸੁਹਾਵੇ ॥
ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥
ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥
ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥
ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥
ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥੬॥

ਪੁਨਾ :–ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥
ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥
ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥
ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥
ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥
ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥
ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥੭॥

ਗਉੜੀ ਸੁਖਮਨੀ ਮ: ੫, ਪੰਨਾ ੨੬੩

ਵਾਹ ਵਾਹ, ਹੱਦ ਹੋ ਗਈ, ਗੁਰਮਤਿ ਨਾਮ ਸਿਮਰਨ ਦੇ ਅਸ-ਚਰਜ ਪਾਰਸ ਪ੍ਰਤਾਪ ਦੀ! ਕੀ ਇਸ ਉਪਰ ਭੀ ਟੀਕਾ ਟਿਪਣੀ ਕਰਨ ਦੀ ਲੋੜ ਹੈ? ਕੀ 'ਪ੍ਰੀਤ ਲੜੀ' ਦਾ ਲਿਖਾਰੀ ਨਾਮ ਸਿਮਰਨ ਦੀਆਂ ਏਨ੍ਹਾਂ ਬਰਕਤਾਂ ਨੂੰ ਮੰਨਦਾ ਹੈ? ਉੱਕਾ ਹੀ ਨਹੀਂ। ਉਸ ਦੀਆਂ ਲਿਖਤਾਂ ਦਸਦੀਆਂ ਹਨ ਕਿ ਉਹ ਇਨ੍ਹਾਂ ਬਰਕਤਾਂ ਦੀ ਨਿਖੇਧੀ ਕਰਦਾ ਹੈ। ਕੀ ਉਹ ਫੇਰ ਭੀ ਕਹਿ ਸਕਦਾ ਹੈ ਕਿ ਉਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਤੇ ਗੂੜ੍ਹ ਵਿਸ਼ਵਾਸ ਹੈ।

ਜਿਨ੍ਹਾਂ ਗੁਰਮਤਿ ਦੇ ਸਾਧਾਰਨ ਜਗਿਆਸੂਆਂ ਨੂੰ ਅਜੇ ਗੁਰਮਤਿ ਦੇ ਤੱਤ ਉਪਦੇਸ਼ ਦਾ ਪੂਰਾ ਪਤਾ ਨਹੀਂ, ਜਿਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਭਿਆਸ ਨਹੀਂ ਕੀਤਾ, ਉਹ 'ਪ੍ਰੀਤ ਲੜੀ' ਦੀਆਂ ਲਿਖਤਾਂ ਤੋਂ ਭੁਲੇਖਾ ਖਾ ਜਾਂਦੇ ਹਨ, ਕਿਉਂਕਿ ਉਹ ਇਨ੍ਹਾਂ ਲਿਖਤਾਂ ਵਿਚ

ਕਥਨ ਕੀਤੀਆਂ ਗੱਲਾਂ ਨੂੰ ਸੱਚ ਮੰਨ ਬੈਠਦੇ ਹਨ, ਹਾਲਾਂਕਿ ਨਾਮ ਪ੍ਰਥਾਇ ਏਸ ਦੇ ਜਿਤਨੇ ਭੀ ਲੇਖ ਹਨ, ਸਭ ਗੁਰਮਤਿ ਆਸ਼ੇ ਤੋਂ ਉਲਟ ਤੇ ਐਵੇਂ ਅਟਕਲ ਪੱਚੂ ਤੇ ਅਘੜਤ ਘੜੇ ਖ਼ਿਆਲਾਂ ਵਾਲੇ ਹੀ ਹਨ।

ਭਜਨ ਤੇ ਕੀਰਤਨ ਬਾਰੇ ਜੋ ਪ੍ਰੀਤ ਲੜੀ ਦੇ ਖ਼ਿਆਲ ਹਨ, ਉਹ ਨਾਮ ਵਾਲੇ ਲੇਖ ਵਿਚ ਇਉਂ ਦਸੇ ਹਨ, ਜਿਹਾ ਕਿ ਲਿਖਿਆ ਹੈ :–"ਰੱਬ ਸਾਡੇ ਭਜਨ ਦਾ ਭੁੱਖਾ ਨਹੀਂ, ਰੱਬ ਸਾਡੇ ਕੀਰਤਨ ਦਾ ਰਸੀਆ ਨਹੀਂ।"

ਇਸ ਦਾ ਸਾਫ਼ ਮਤਲਬ ਇਹ ਹੈ ਕਿ ਨਾ ਭਜਨ ਕਰਨ ਦੀ ਲੋੜ ਹੈ ਤੇ ਨਾ ਹੀ ਕੀਰਤਨ ਦੀ ਲੋੜ ਹੈ। ਜਿਸ ਭਜਨ ਕੀਰਤਨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਅਕਾਲ ਪੁਰਖ ਦੇ ਪਾਉਣ, ਉਸ ਦੇ ਮਿਲਣ ਦਾ ਇਕੋ ਇਕ ਵਸੀਲਾ ਦੱਸਦੀ ਹੈ ਤੇ ਮਨੁਖਾ ਜਨਮ ਦਾ ਤੱਤ ਵਿਲੱਖਣ ਲਾਹਾ ਜਣਾਉਂਦੀ ਹੈ, ਉਸ ਭਜਨ ਕੀਰਤਨ ਤੋਂ ਪ੍ਰੀਤ ਲੜੀ ਦਾ ਲਿਖਾਰੀ ਉਲਟ ਹੈ ਤੇ ਲੋਕਾਂ ਨੂੰ ਮੁਨਕਰ ਤੇ ਮੁਨਹਰਫ਼ ਕਰਾਉਂਦਾ ਹੈ। ਏਸ ਪ੍ਰਥਾਇ ਅਨੇਕਾਂ ਪ੍ਰਮਾਣ ਗੁਰਬਾਣੀ ਦੇ ਦਿਤੇ ਜਾ ਸਕਦੇ ਹਨ ਕਿ ਭਜਨ ਕੀਰਤਨ ਅਕਾਲ ਪੁਰਖ ਦੇ ਮਿਲਣ ਦਾ ਸਾਧਨ ਹੈ, ਪਰ ਚੂੰਕਿ ਏਸ ਦਾ ਗੁਰ-ਪ੍ਰਮਾਣਾਂ ਪਰ ਏਅਤਕਾਦ ਨਹੀਂ, ਉਹ ਲਿਖ ਭੀ ਚੁਕਿਆ ਹੈ ਕਿ ਉਹ ਪ੍ਰਮਾਣਾਂ ਦਾ ਕਾਇਲ ਨਹੀਂ, ਏਸ ਲਈ ਉਹ ਏਨ੍ਹਾਂ ਪ੍ਰਮਾਣਾਂ ਦੇ ਮੰਨਣ ਤੋਂ ਭੀ ਸਿਰ ਫੇਰ ਦੇਵੇਗਾ।

ਇਸ ਦੀਆਂ ਲਿਖਤਾਂ ਕਿਸੇ ਇਕ ਨਿਸ਼ਾਨੇ ਤੇ ਟਿਕਾਣੇ ਪਰ ਕਾਇਮ ਨਹੀਂ ਰਹਿੰਦੀਆਂ। ਇਕ ਪਾਸੇ ਤਾਂ ਲਿਖਦਾ ਹੈ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੂੜ੍ਹ ਵਿਸ਼ਵਾਸੀ ਹਾਂ, ਪਰ ਨਾਲ ਹੀ ਭਜਨ ਕੀਰਤਨ ਤੋਂ ਇਨਕਾਰੀ ਹੈ। ਅਗੇ ਚਲ ਕੇ ਲਿਖਦਾ ਹੈ :–"ਸਾਡੇ ਭਜਨ, ਸਾਡੇ ਕੀਰਤਨ, ਸਾਡੀ ਆਪਣੀ ਲਿਵ ਜੋੜਨ ਦੇ ਸਾਧਨ ਹਨ।" ਕਿਸ ਨਾਲ ? ਉਤਰ ਵਿਚ ਲਿਖਦਾ ਹੈ ਕਿ, "ਪੂਰਨਤਾ ਨਾਲ"। ਅਸੀਂ ਪੁਛਦੇ ਹਾਂ ਕਿ ਪੂਰਨਤਾ ਕਿਹੜੀ ਹੈ ? ਉਸ ਦੀ ਮਨ-ਮੰਨੀ ਪੂਰਨਤਾ ਨਾਲ ਸਾਡੇ ਭਜਨ ਕੀਰਤਨ ਦਾ ਕੀ ਵਾਸਤਾ ? ਕੀਰਤਨ, ਭਜਨ ਤਾਂ ਗੁਰਬਾਣੀ ਤੇ ਗੁਰਮਤਿ ਨਾਮ ਦਾ ਹੋਵੇਗਾ ਅਤੇ ਇਸ ਦੀ ਆਪਣੀ ਘੜੀ

ਹੋਈ ਪੂਰਨਤਾ ਨਾਲ ਲਿਵ ਜੁੜੇ ਅਸਾਡੀ ? ਕੈਸਾ ਮਖ਼ੌਲ ਹੈ ? ਹਾਂ ! ਇਹ ਗੱਲ ਤਾਂ ਬਿਲਕੁਲ ਠੀਕ ਹੈ ਕਿ ਗੁਰਮਤਿ ਨਾਮ ਦਾ ਭਜਨ ਅਭਿ-ਆਸ ਅਤੇ ਗੁਰ੍ਬਾਣੀ ਦਾ ਕੀਰਤਨ "ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥ ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥"* ਵਾਲੀ ਸੱਚੀ ਤੇ ਅਸਲ ਪੂਰਨਤਾ ਨਾਲ ਸਾਡੀ ਲਿਵ ਜੋੜੇਗਾ। ਕੇਵਲ ਲਿਵ ਹੀ ਨਹੀਂ ਜੋੜੇਗਾ, ਸਗੋਂ ਪੂਰੇ ਪ੍ਰਭੂ ਪ੍ਰਮਾਤਮਾ ਦੀ ਪ੍ਰਾਪਤੀ ਕਰਾਏਗਾ ਤੇ ਉਸ ਦੇ ਨਾਲ ਸਾਨੂੰ ਮਿਲਾਏਗਾ। ਜਿਉਂ ਜਿਉਂ ਪੂਰੇ ਪ੍ਰਭੂ ਨੂੰ ਅਰਾਧਣਹਾਰਾ, ਸਿਮਰਨਹਾਰਾ, ਪੂਰੇ ਪ੍ਰਭ ਦੇ ਗੁਣ ਗਾਉਣਹਾਰਾ, (ਕੀਰਤਨ ਕਰਨਹਾਰਾ ਪੂਰੇ ਪ੍ਰਭ ਨੂੰ ਮਿਲਦਾ ਜਾਏਗਾ, ਤਿਉਂ ਤਿਉਂ ਉਹ ਖ਼ੁਦ ਭੀ ਪੂਰਾ ਹੁੰਦਾ ਜਾਏਗਾ। ਪ੍ਰੰਤੂ ਪ੍ਰਭੂ ਆਰਾਧਣ ਰੂਪੀ ਅਜਿਹੇ ਸਿਮਰਨ ਭਜਨ ਬਿਨਾਂ ਹੋਰ ਜੋ ਕੁਝ ਭੀ ਸਿਮਰਨ ਭਜਨ ਵਾਲੀਆਂ ਗੱਲਾਂ ਪ੍ਰੀਤ ਲੜੀ ਰਸਾਲੇ ਵਿਚ ਲੋਕਾਂ ਨੂੰ ਦਸੀਆਂ ਤੇ ਉਪਦੇਸ਼ੀਆਂ ਜਾ ਰਹੀਆਂ ਹਨ, ਇਹ ਸਭ ਹੱਥ-ਫੇਰੀਆਂ, ਤਿਲ੍ਹਕਣ-ਬਾਜ਼ੀਆਂ ਤੇ ਕੇਵਲ ਨੁਮਾਇਸ਼ੀ ਗੱਲਾਂ ਹਨ, ਜਿਨ੍ਹਾਂ ਤੋਂ ਕਿਸੇ ਦਾ ਸਰਨਾ ਸੌਰਨਾ ਕੱਖ ਨਹੀਂ। ਸੋ ਇਨ੍ਹਾਂ ਤੋਂ ਬਚਣਾ, ਚੌਕਸ ਰਹਿਣਾ ਪ੍ਰੀਤ ਲੜੀ ਦੇ ਪਾਠਕਾਂ ਦਾ ਫ਼ਰਜ਼ ਹੈ।

ਅਗੇ ਚਲ ਕੇ ਇਹ ਪਾਠਕਾਂ ਨੂੰ ਇਕ ਹੋਰ ਫੁਲਾਹੁਣੀ ਦਿੰਦਾ ਹੈ, ਜਿਹਾ ਕਿ :–"ਸਿਮਰਨ ਕਰੋ, ਦਿਨ ਰਾਤ ਸਿਮਰਨ ਕਰੋ, ਸਾਸ ਸਾਸ ਸਿਮਰਨ ਕਰੋ, ਸਿਮਰਨ ਨਾਲ ਹੀ ਮੁਲਕ ਆਜ਼ਾਦ ਹੁੰਦੇ ਹਨ, ਸਿਮਰਨ ਨਾਲ ਹੀ ਖ਼ੁਸ਼ਹਾਲ ਹੁੰਦੇ ਹਨ, ਸਿਮਰਨ ਨਾਲ ਹੀ ਜ਼ਿੰਦਗੀਆਂ ਵਿਚ ਖੇੜਾ ਆਉਂਦਾ ਹੈ।" ਇਹ ਰੰਗੀਨ ਇਬਾਰਤੀ ਸਤਰਾਂ ਪੜ੍ਹ ਕੇ ਪਾਠਕ ਖ਼ੁਸ਼ ਹੋ ਗਏ ਹੋਣਗੇ ਕਿ ਸਿਮਰਨ ਦਾ ਕੈਸਾ ਖ਼ੁਸ਼ਗਵਾਰ ਪ੍ਰਚਾਰ ਕਰਦਾ ਹੈ, ਪਰ ਅਗਲੀਆਂ ਸਤਰਾਂ ਵਿਚ ਨਾਲ ਲਗਦਾ ਹੀ ਇਸ ਦੇ ਦਸੇ ਸਿਮਰਨ ਦਾ ਪਾਜ ਉਘੜ ਜਾਂਦਾ ਹੈ। ਦੇਖੋ, ਨੋਟ ਕਰੋ, ਉਹ ਲਿਖਦਾ ਹੈ :– "ਪਰ ਸਿਮਰਨ ਸਦਾ ਆਪਣਾ ਆਦਰਸ਼ ਚਾਹੁੰਦਾ ਹੈ, ਸੁਣੇ ਸੁਣਾਏ ਕਿਸੇ ਰੱਬ ਦਾ ਨਹੀਂ।" ਕਿਉਂ ? ਉਘੜ ਗਿਆ ਪਾਜ ਕਿ ਨਹੀਂ ? ਕੀ ਅਜੇ

*ਗਉੜੀ ਸੁਖਮਨੀ ਮ: ੫, ਸਲੋਕ ੨੪, ਪੰਨਾ ੨੯੫

ਭੀ ਕਿਸੇ ਟੀਕਾ ਟਿੱਪਣੀ ਦੀ ਲੋੜ ਹੈ ? ਇਸ ਦਾ ਸਾਫ਼ ਭਾਵ ਇਹ ਹੈ, ਕਿ ਰੱਬ ਤਾਂ ਕੋਈ ਹੈ ਹੀ ਨਹੀਂ, ਜੇ ਹੈ ਤਾਂ ਐਵੇਂ ਸੁਣਿਆ ਸੁਣਾਇਆ ਰੱਬ ਹੋਊ । ਉਸ ਸੁਣੇ ਸੁਣਾਏ ਰੱਬ ਦਾ, ਉਹ ਲਿਖਦਾ ਹੈ, ਕੋਈ ਸਿਮਰਨ ਨਹੀਂ । ਇਹ ਸਾਫ਼ ਖੰਡਨ ਕਰ ਰਿਹਾ ਹੈ, ਸਾਰੇ ਗੁਰਮਤਿ ਰੱਬੀ ਤੇ ਗੁਰ-ਮਤਿ ਭਜਨ ਬੰਦਗੀ ਰੂਪੀ ਸਿਮਰਨ ਦੇ ਸਾਰੇ ਸਿਧਾਂਤਾਂ ਦਾ। ਪਾਠਕ ਵਿਚਾਰਨ ਕਿ ਇਹ ਖੰਡਨ ਹੈ ਜਾਂ ਨਹੀਂ ? ਇਸ ਦੀ ਇਕ ਏਸੇ ਸੱਤਰ ਵਿਚ ਹੀ ਇਸ ਦੀਆਂ ਸਾਰੀਆਂ ਗੁਰਮਤਿ ਵਿਰੋਧੀ ਲਿਖਤਾਂ ਦਾ ਭਾਂਡਾ ਫੁਟ ਕੇ ਅਸਲ ਨਿਤਾਰਾ ਹੋ ਗਿਆ ਹੈ ।

ਅਖ਼ੀਰ ਵਿਚ ਜਾ ਕੇ ਪਾਠਕਾਂ ਨੂੰ ਆਪਣੇ ਫ਼ਰਜ਼ੀ ਤੇ ਕਿਆਸੀ ਰੱਬ ਦੀਆਂ ਚਿਤ੍ਰਕਾਰੀਆਂ ਦਿਖਾ ਕੇ ਨਾਸਤਕਤਾ ਦੀ ਧੂੜ ਧੁਮਾ ਕੇ ਪਾਠਕਾਂ ਨੂੰ ਇਉਂ ਵਰਗਲਾਉਂਦਾ ਹੈ :-"ਬੱਸ ! ਏਹੀ ਤੁਹਾਡਾ ਰੱਬ ਹੈ ਏਹੀ ਤੁਹਾਡਾ ਅਕਾਲ ਪੁਰਖ ਹੈ ।"

ਸੋ ਗੁਰਸਿਖਾਂ ਨੂੰ ਏਸ 'ਪ੍ਰੀਤ ਲੜੀ' ਦੇ ਗੁਰਮਤਿ ਤੋਂ ਗੁਮਰਾਹ ਕਰਨ ਵਾਲੇ ਲੇਖਾਂ ਤੋਂ ਸੁਚੇਤ ਹੋਣਾ ਚਾਹੀਦਾ ਹੈ, ਕਿਉਂਕਿ ਇਹ ਲੇਖ ਗੁਰਮਤਿ ਪ੍ਰਮਾਰਥੀ ਪੰਥ ਤੋਂ ਗੁਰ-ਸਿੱਖ ਨੂੰ ਗੁਮਰਾਹ ਕਰਾਉਣ ਵਾਲੇ ਹਨ । ਏਨ੍ਹਾਂ ਲੇਖਾਂ ਦੀ ਸਿਖਿਆ ਸਿਖਾਂ ਦਾ 'ਲੋਕ ਪ੍ਰਲੋਕ' ਵਿਗਾੜੇਗੀ । ਇਸ ਦੇ ਪਿਛੇ ਲਗਣਾ ਸਰਬੱਗ ਸਤਿਗੁਰਾਂ ਦੀ ਸੱਚੀ ਸਿਖਿਆ ਨੂੰ ਪਿਠ ਦੇਣੀ ਹੈ । ਐ ਗੁਰੂ ਕੇ ਸਿਖੋ ! ਤੁਸੀਂ ਸਤਿਗੁਰਾਂ ਦੀ ਉਚੀ ਸੁਚੀ ਤੇ ਸਰਬੋਤਮ ਸਿੱਖੀ ਨੂੰ ਛਡ ਕੇ ਅਲਪੱਗ ਉਸਤਾਦਾਂ ਦੀ ਸ਼ਗਿਰਦੀ ਮਤ ਅਖ਼ਤਿਆਰ ਕਰੋ । "ਜਾ ਕੋ ਠਾਕੁਰੁ ਊਚਾ ਹੋਈ।। ਸੋ ਜਨੁ ਪਰ ਘਰ ਜਾਤ ਨ ਸੋਹੀ ।।"* ਬੱਸ ! ਤੁਸੀਂ, "ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ।।"† ਵਾਲੇ ਮਹਾਂਵਾਕ ਦੀ ਟੇਕ ਪਕੜੋ ਅਤੇ "ਲੋਕ ਸੁਖੀਏ ਪਰਲੋਕ ਸੁਹੇਲੇ"‡ ਹੋਵੋ ।

---

*ਗਉੜੀ ਕਬੀਰ ਜੀ-੩੩੦, †ਸੂਹੀ ਮ: ੫-੭੫੦, ‡ਸੁਖਮਨੀ ਮ: ੫-੨੯੨-੯੩